ਜੁਲਾਈ-ਅਗਸਤ ੧੯੮੪

# ਵਰਿਆਮ



ਸਤਿਗੁਰੂ ਜਗਜੀਤ ਜੀ

## ਯੂ.ਕੇ. ਹੋਲਾ ਅੰਕ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 258411
" : 250345
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema),
CHANDNI CHOWK, DELHI-110006.

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਮਾਸਕ  ਜੁਲਾਈ ਅਗਸਤ ੧੯੮੪

ਜਿਲਦ ਨੰ: ੯ ਅੰਕ ਨੰ: ੯-੧੦

ਸੰਪਾਦਕ : ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : ੨-੦੦ ਰੁਪਏ
ਸਾਲਾਨਾ ਚੰਦਾ ਦੇਸ : ੨੦ ਰੁਪਏ

ਸਾਲਾਨਾ ਚੰਦਾ ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੨੦੦ ਰੁਪਏ (ਹਵਾਈ ਡਾਕ ਰਾਹੀਂ
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਜਲੰਧਰ-੧੪੪੦੦੧
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jalandhar-144001
Phone : 72504 PP

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਡਾ: ਸਾਧੂ ਸਿੰਘ ਹਮਦਰਦ

ਡਾ: ਸਾਧੂ ਸਿੰਘ ਹਮਦਰਦ ਵੀ ਰੁਖਸਤ ਹੋ ਗਏ ਹ ਜਿਹੜੀ ਹਵਾ ਨੇ ਅਗੇ ਪੰਜਾਬ ਦੇ ਰੌਸ਼ਨ ਦੀਵੇ ਬੁਝਾਏ ਹਨ ਉਸੇ ਦਾ ਸੇਕ ਹੀ ਹਮਦਰਦ ਨੂੰ ਲਗ ਗਿਆ। ਹਮਦਰਦ ਸਾਹਿਬ ਸਾਥੋਂ ਉਦੋਂ ਜੁਦਾ ਹੋਏ ਜਦੋਂ ਭਾਗਾਂ ਮਾਰੇ ਪੰਜਾਬ ਨੂੰ ਉਹਨਾਂ ਦੀ ਸਖਤ ਲੋੜ ਸੀ। ਉਹਨਾਂ ਦੀ ਹਰ ਵਰਗ ਦੇ ਲੋਕਾਂ ਤਕ ਅਸਰਦਾਇਕ ਪਹੁੰਚ ਸੀ। ਅਤੇ ਉਹਨਾਂ ਦੀਆਂ ਹੁਣ ਦੀਆਂ ਲਿਖਤਾਂ ਤੋਂ ਪ੍ਰਤੀਤ ਹੁੰਦਾ ਸੀ ਕਿ ਪੰਜਾਬ 'ਚ ਲਗੀ ਅੱਗ ਨੂੰ ਸ਼ਾਂਤ ਕਰਨ ਵਿਚ ਉਹਨਾਂ ਦਾ ਅਗਵਾਨੂ ਰੋਲ ਹੋਵੇਗਾ ਪਰ ਵਿਧਾਤਾ ਨੂੰ ਹੋਰ ਹੀ ਮਨਜ਼ੂਰ ਸੀ। ਉਹਨਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬੀ ਪੱਤ੍ਰਕਾਰੀ, ਪੰਜਾਬੀ ਸਾਹਿਤ ਅਤੇ ਸਮਾਜਕ ਖੇਤਰਾਂ ਵਿਚ ਗ਼ਮ ਦੀ ਲਹਿਰ ਦੌੜ ਗਈ ਹੈ। ਇਸ ਮਿਸਾਲੀ, ਮਿਹਨਤੀ ਅਤੇ ਸਦਾ ਬਹਾਰ ਇਨਸਾਨ ਦੀ ਮੌਤ ਤੇ ਅਸੀਂ ਅਜੀਤ ਪਰਿਵਾਰ, ਬੀਬੀ ਪ੍ਰਕਾਸ਼ ਕੌਰ ਹਮਦਰਦ, ਸ: ਬਰਜਿੰਦਰ ਸਿੰਘ, ਸਾਹਿਤ ਪ੍ਰੇਮੀਆਂ, ਗ਼ਜ਼ਲਗੋਆਂ ਅਤੇ ਪੰਜਾਬੀ ਲੋਕਾਂ ਦੇ ਗ਼ਮ ਵਿਚ ਸ਼ਰੀਕ ਹਾਂ।

—ਜਗਦੀਸ਼ ਸਿੰਘ

## ਪ੍ਰੋ: ਕਰਤਾਰ ਸਿੰਘ ਤਾਰ

ਸਾਊਥਾਲ ਲੰਡਨ ਤੋਂ ਨਿਕਲਣ ਵਾਲੇ ਸਪਤਾਹਿਕ ਪੰਜਾਬੀ 'ਸੰਦੇਸ਼ ਇੰਟਰਨੈਸ਼ਨਲ' ਦੇ ਇਕ ਸੰਪਾਦਕ ਸ: ਕਰਤਾਰ ਸਿੰਘ ਤਾਰ ਪਿਛਲੇ ਦਿਨੀਂ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦਾ ਅਕਾਲ ਚਲਾਣਾ ਸਾਧਾਰਨ ਹਾਲਤਾਂ ਵਿਚ ਨਹੀਂ ਸੀ ਹੋਇਆ ਸਗੋਂ ਸਾਊਥਾਲ ਦੇ ਇਸ ਅਖਬਾਰ ਉਤੇ ਇਕ ਬੰਬ ਸੁਟਿਆ ਗਿਆ ਸੀ ਜਿਸ ਨਾਲ ਸੰਦੇਸ਼ ਦੇ ਦਫਤਰ ਨੂੰ ਅੱਗ ਲਗ ਗਈ। ਪ੍ਰੋ: ਤਾਰ ਦਫਤਰ ਦੇ ਅੰਦਰ ਹੀ ਝੁਲਸ ਗਏ ਅਤੇ ਕੁਝ ਦਿਨ ਬਾਅਦ ਚਲਾਣਾ ਕਰ ਗਏ। ਪ੍ਰੋ: ਤਾਰ ਬੰਗੇ ਕਾਲਜ ਵਿਚ ਪੜ੍ਹਾਉਂਦੇ ਰਹੇ ਹਨ ਅਤੇ ਬਹੁਤ ਮਿਲਣਸਾਰ ਵਿਅਕਤੀ ਸਨ। ਅਸੀਂ ਉਹਨਾਂ ਦੀ ਨਾਹੱਕ ਮੌਤ ਉਤੇ ਉਹਨਾਂ ਦੇ ਪਰਿਵਾਰ ਮਿਤਰ ਮੰਡਲ ਅਤੇ ਅਦਾਰਾ ਸੰਦੇਸ਼ ਦੇ ਗਮ ਵਿਚ ਸ਼ਾਮਲ ਹਾਂ।

—ਜਗਦੀਸ਼ ਸਿੰਘ

ਸੰਪਾਦਕ ਵਲੋਂ

# ਮੁੜ ਤੁਹਾਡੀ ਸੇਵਾ ਵਿਚ

ਸੰਪਾਦਕ ਵਰਿਆਮ ਦੇ ਲਗਪਗ ਦੋ ਮਹੀਨੇ ਇੰਗਲੈਂਡ ਅਤੇ ਇਕ ਮਹੀਨਾ ਜਲੰਧਰੋਂ ਬਾਹਰ ਹੋਰ ਲਗ ਗਏ। ਜਦ ਵਾਪਸ ਜਲੰਧਰ ਪਰਤੇ ਤਾਂ ਪੰਜਾਬ ਦੇ ਹਾਲਾਤ ਵਿਗੜੇ ਹੋਏ ਸਨ। ਸਾਡਾ ਆਪਣਾ ਸਾਰਾ ਪਰਬੰਧ ਅਸਤ ਵਿਅਸਤ ਹੋ ਚੁੱਕਾ ਸੀ। ਇਸ ਵਾਸਤੇ ਸਾਰਾ ਕੰਮ ਨਵੇਂ ਸਿਰਿਓਂ ਸੈਟ ਕਰਨਾ ਸੀ। ਵਰਿਆਮ ਦੀ ਛਪਾਈ ਦੇ ਪਹਿਲੇ ਪਰਬੰਧ ਦੀ ਥਾਂ ਨਵਾਂ ਪਰਬੰਧ ਕਰਨਾ ਪਿਆ ਅਤੇ ਅਪਣੀ ਪਰੈਸ ਤੇ ਨਵਾਂ ਟਾਈਪ ਭਰਨ ਤੋਂ ਲੈ ਕੇ ਸਭ ਕੁਝ ਨਵੇਂ ਸਿਰਿਓਂ ਕਰਨਾ ਪਿਆ। ਉਧਰ ਜ਼ਿੰਦਗੀ ਜੂੰ ਦੀ ਤੋਰੇ ਤੁਰਨੀ ਸ਼ੁਰੂ ਹੋ ਗਈ। ਜਿਹੜਾ ਕੰਮ ਇਕ ਦਿਨ ਵਿਚ ਹੋਣਾ ਚਾਹੀਦਾ ਸੀ ਉਹ ਦੋ ਦੋ ਹਫਤੇ ਲੈਣ ਲਗਾ ਅਤੇ ਕਈ ਮਾਮਲਿਆਂ ਵਿਚ ਮਹੀਨਾ ਵੀ। ਜਲੰਧਰ ਦੇ ਮਾਸਕ ਰਸਾਲਿਆਂ ਦੀ ਰਜਿਸਟਰੇਸ਼ਨ ਡਾਕ ਮਹਿਕਮੇ ਨੇ ਖਤਮ ਕਰਕੇ ਹੋਰ ਕ੍ਰਿਪਾ ਕੀਤੀ ਅਤੇ ਜਲੰਧਰ ਦੇ ਸਾਰ ਦੇ ਸਾਰੇ ਮਾਸਕ ਪੱਤਰਾਂ ਦੀ ਛਪਾਈ ਦੀ ਤੋਰ ਹੋਰ ਮੱਠੀ ਪਾ ਦਿਤੀ। ਕੁਲ ਮਿਲਾ ਕੇ ਪਰਚਾ ਏਨਾ ਲੇਟ ਹੋ ਗਿਆ ਕਿ ਦਸਦਿਆਂ ਵੀ ਨਮੋਸ਼ੀ ਮਹਿਸੂਸ ਹੋ ਰਹੀ ਹੈ। ਇਸ ਦੌਰਾਨ ਸਾਡੇ ਕੋਲ ਚਿੱਠੀਆਂ ਦੇ ਅੰਬਾਰ ਲਗਣੇ ਸ਼ੁਰੂ ਹੋ ਗਏ ਅਤੇ ਅਸਾਂ ਸਭ ਨੂੰ ਵਾਪਸੀ ਉਤਰ ਭੇਜ ਕੇ ਅਪਣੀ ਸਥਿਤੀ ਸਪੱਸ਼ਟ ਕਰ ਦਿਤੀ ਹੈ।

ਆਖਰ ਵਰਿਆਮ ਤੁਹਾਡੀ ਸੇਵਾ ਵਿਚ ਹਾਜ਼ਰ ਹੋ ਰਿਹਾ ਹੈ। ਇੰਗਲੈਂਡ ਦੀ ਯਾਤਰਾ ਨੂੰ ਕਲਮੀ ਰੂਪ ਦੇਣ ਦਾ ਜਤਨ ਕੀਤਾ ਹੈ। ਯੂ.ਕੇ. ਤੋਂ ਵਾਪਸੀ ਤੇ ਅਸੀਂ ਇਕ ਅਤਿ ਕੀਮਤੀ ਬੈਗ ਪਾਲਮ ਏਅਰ ਪੋਰਟ ਤੇ ਗਵਾ ਆਏ ਪੁਲੀਸ 'ਚ ਕੀਤੀ ਰੀਪੋਰਟ ਵੀ ਸਾਡੀ ਮਦਦ ਨਹੀਂ ਕਰ ਸਕੀ। ਉਸ ਵਿਚ ਬਹੁਤ ਸਾਰੀਆਂ ਕੈਸਟਾਂ ਕੀਮਤੀ ਕੈਮਰਾ ਅਤੇ ਸਾਮਾਨ ਸੀ ਜੋ ਵਰਿਆਮ ਦੇ ਕੰਮ ਆਉਣਾ ਸੀ। ਇਸ ਅੰਕ ਨੂੰ ਤਸਵੀਰਾਂ ਨਾਲ ਸਜਿਆ ਵੀ ਪਾਠਕ ਉਡੀਕ ਰਹੇ ਹੋਣਗੇ। ਪਰ ਕਰਨਾ ਰੱਬ ਦਾ ਸਾਨੂੰ ਕੋਈ ਤਸਵੀਰ ਮੇਲੇ ਦੀ ਉਪਲਭਦ ਨਹੀਂ ਹੋਈ ਅਤੇ ਜੇ ਤਸਵੀਰਾਂ ਆਈਆਂ ਤਾਂ ਅਗਲੇ ਅੰਕਾਂ ਵਿਚ ਪ੍ਰਕਾਸ਼ਤ ਕਰਾਂਗੇ। ਵੱਡੇ ਅੰਕ ਦੀ ਤਜਵੀਜ਼ ਨੂੰ ਵੀ ਡਾਕ ਦਰਾਂ ਨੂੰ ਮੁਖ ਰਖਦੇ ਹੋਏ ਟੱਟੇ ਕਰਨਾ ਪਿਆ ਹੈ। ਜਿਵੇਂ ਕਈ ਸੁਆਣੀਆਂ ਕੋਲ ਜਦੋਂ ਘਰ ਵਿਚ ਕੋਈ ਦਾਲ ਸਬਜ਼ੀ ਜਾਂ ਹੋਰ ਪਦਾਰਥ ਵੀ ਨਾ ਹੋਵੇ ਤਾਂ ਘਰੋਂ ਹੀ ਨਿਕਸੁਕ ਲੈ ਕੇ ਉਹ ਕੁਝ ਨਾ ਕੁਝ ਤਿਆਰ ਕਰ ਦਿੰਦੀਆਂ ਹਨ ਉਵੇਂ ਹੀ ਇਹ ਅੰਕ ਅਸਾਂ ਇਸੇ ਤਰ੍ਹਾਂ ਨਿਕਸੁਕ ਨਾਲ ਤਿਆਰ ਕੀਤਾ ਹੈ। ਇਸ ਵਾਸਤੇ ਇਹਦਾ ਆਨੰਦ ਵਡੇ ਖਾਣੇ ਦੀ ਬਜਾਏ ਮਿਸੀਆਂ ਰੋਟੀਆਂ ਵਾਲਾ ਵੀ ਆ ਜਾਵੇ ਤਾਂ ਕਬੂਲ ਕਰਿਓ।

ਇਸ ਅੰਕ ਵਿਚ ਪ੍ਰਕਾਸ਼ਤ ਬਹੁਤੀਆਂ ਤਸਵੀਰਾਂ ਵਾਸਤੇ ਅਸੀਂ ਅਪਣੇ ਮਿੱਤਰ ਪ੍ਰੀਤਮ ਸਿੰਘ ਕਵੀ ਜੀ ਦੇ ਧਨਵਾਦੀ ਹਾਂ। ਉਹਨਾਂ ਦੀਆਂ ਅਤੇ ਸਾਡੀਆਂ ਖਿਚੀਆਂ ਬਹੁਤ ਸਾਰੀਆਂ ਤਸਵੀਰਾਂ ਗੁਆਚਿਆ ਹੋਈਆਂ ਹਨ। ਪਰ ਫੇਰ ਵੀ ਅਪਣੇ ਪੁਰਾਣੇ ਖਜ਼ਾਨੇ 'ਚੋਂ ਉਹਨਾਂ ਤਸਵੀਰਾਂ ਦੇ ਕੇ ਨਿਵਾਜਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਨੂੰ ਨਾਮਧਾਰੀ ਪੰਥ ਦੀ ਛਤਰ ਛਾਇਆ ਪ੍ਰਦਾਨ ਕਰਦਿਆਂ ਪੱਚੀ ਸਾਲ ਹੋ ਗਏ ਹਨ। ਲੋਕ ਰਿਵਾਜ ਤਾਂ ਅਜ ਕਲ ਜੁਬਲੀਆਂ ਮਨਾਉਣ ਦੇ ਹਨ। ਫਿਲਹਾਲ ਅਸੀਂ ਉਹਨਾਂ ਦੀ ਛਤਰ ਛਾਇਆ ਹੇਠ ਬਿਤਾਏ ਪੱਚੀ ਸਾਲਾਂ ਨੂੰ ਯਾਦ ਕਰਦੇ ਹੋਏ ਇਹ ਪਹਿਲਾ ਅੰਕ ਉਹਨਾਂ ਦੇ ਚਰਨਾਂ ਵਿਚ ਭੇਟ ਕਰਦੇ ਹਾਂ। ਪਰ ਅਸੀਂ ਸਮਝਦੇ ਹਾਂ ਕਿ ਉਹਨਾਂ ਦੇ ਗੁਣ ਗਾਉਣ ਦੀ ਥਾਂ ਸੱਚੀ ਜੁਬਲੀ ਜਾਂ ਵਰ੍ਹੇ ਗੰਢ ਉਹਨਾਂ ਦੇ ਬਚਨਾਂ ਦੀ ਪਾਲਣਾ ਕਰਨਾ ਹੈ।

—ਜਗਦੀਸ਼ ਸਿੰਘ

# ਕਵਿਤਾ

—ਡਾ: ਹਰਿਭਜਨ ਸਿੰਘ

ਸਾਡਾ ਹਰ ਯੁਗ ਸੰਕਟ ਦਾ ਹੈ
ਸੰਕਟ ਵਿਚ ਇਨਸਾਨ
ਸੰਕਟ ਘਿਰੇ ਮਨੁਖਾਂ ਚੋਂ ਹੀ
ਜਨਮ ਲਏ ਭਗਵਾਨ

ਧਰਤੀ ਸਾਡਾ ਘਰ, ਏਥੇ ਹੈ
ਸਦਾ ਧਰਮ ਦੀ ਹਾਨ
ਸਾਡੇ ਘਰ ਨੂੰ ਸੋਧਣ ਖਾਤਰ
ਰਬ ਹੋਏ ਮਹਿਮਾਨ

ਇਹ ਰਬ ਸਾਡਾ ਸੱਕਾ ਸਨੇਹੀ
ਸਾਡੀ ਜਾਨ ਦੀ ਜਾਨ
ਕਿੰਨਾ ਅਜਬ ਕਿ ਉਹੀਓ ਸਾਥੋਂ
ਹੋਵੇ ਨਾ ਪਹਿਚਾਨ

ਕਦੀ ਇਹੋ ਰਬ ਸੂਲੀ ਚੜ੍ਹਦਾ
ਵੈਰੀ ਸਕਲ ਜਹਾਨ
ਸੂਲੀ ਚੜ੍ਹਿਆਂ ਤੇ ਵੀ ਪੱਥਰ
ਸੁਟਣ ਲੋਕ ਨਦਾਨ

ਕਦੀ ਘਰੋਂ ਬੇਘਰ ਹੋ ਜਾਵੇ
ਅਪਣੇ ਘਰ ਦੀ ਸ਼ਾਨ
ਕਦੀ ਦੇਸ ਚੋਂ ਪੁਟਣ ਲੋਕੀਂ
ਸੁਟਣ ਦੂਰ ਵਿਰਾਨ

ਦੇਸ ਰਹੇ ਪਰਦੇਸ ਰਹੇ
ਉਹਦਾ ਦੁਖੀਆਂ ਵਿਚ ਧਿਆਨ
ਨਾਸ਼ੁਕਰੇ ਲੋਕਾਂ ਉਤੇ ਵੀ
ਨਿਤ ਉਹਦਾ ਇਹਸਾਨ

ਰਾਮ ਚੰਦ੍ਰ ਉਹ ਰਾਮ ਸਿੰਘ ਉਹ
ਉਹੀ ਰਾਮ ਰਹਿਮਾਨ
ਲੰਕਾ ਬਰਮਾ ਭੇਜਣ ਵਾਲਿਆ
ਉਸਦਾ ਰੂਪ ਪਛਾਣ



ਪਰਦੇਸਾਂ ਵਿਚ ਰਹਿਣ ਵਾਲਿਓ
ਲਾਓ ਜ਼ਰਾ ਅਨੁਮਾਨ
ਕੀ ਬੀਤੀ ਸਤਿਗੁਰ ਤੇ
ਜਿਸ ਤੋਂ ਖੁੱਸਾ ਹਿੰਦਸਤਾਨ

ਉਸ ਤੋਂ ਕਦੇ ਵਿਸਾਹ ਨਾ ਛੱਡੋ
ਉਹ ਹੈ ਸਦਾ ਮਹਾਨ
ਮੁੜ ਆਵੇਗਾ ਮੁੜ ਆਵੇਗਾ
ਸੁਲਤਾਨਾਂ ਸੁਲਤਾਨ

ਅਜੇ ਉਸਦੇ ਹਥੀਂ ਹੋਣਾ
ਸਾਡਾ ਵਡ ਕਲਿਆਣ
ਮਹਾ ਹਨੇਰੇ ਜਗ ਮਗ ਜਗ ਮਗ
ਉਸਦਾ ਗੂੜ੍ਹ ਗਿਆਨ

ਬਿਨਸ ਜਾਇਗਾ ਪਾਪ
ਧਰਮ ਮੁੜ ਹੋਵੇਗਾ ਪਰਧਾਨ
ਮੁੜ ਆਵੇਗਾ ਮੁੜ ਆਵੇਗਾ
ਉਹ ਸ਼ਾਨਾਂ ਦੀ ਸ਼ਾਨ

—: о :—

ਦੋ ਕਵਿਤਾਵਾਂ
ਚੰਨਣ ਸਿੰਘ ਚਮਨ
ਹਰਗੋਬਿੰਦਪੁਰੀ

# ਬਰਮਿੰਘਮ ਵਿਚ ਇਲਾਹੀ ਦਰਬਾਰ

ਚਮਨ ਹਰਗੋਬਿੰਦਪੁਰੀ ਪੰਜਾਬੀ ਕਵੀ ਦਰਬਾਰਾਂ ਦੀਆਂ ਸਟੇਜਾਂ ਦਾ ਸ਼ਹਿਨਸ਼ਾਹ ਹੈ। ਹਾਸ ਵਿਅੰਗ ਦਾ ਇਹ ਸਰਦਾਰ ਜਿਥੇ ਸਰੋਤਿਆਂ ਨੂੰ ਹਸਾ-ਹਸਾ ਕੇ ਢਿਡੀਂ ਪੀੜਾਂ ਪਾਉਂਦਾ ਹੈ ਉਥੇ ਅਪਣੇ ਸੁਰਮਈ ਗਲੇ ਨਾਲ ਲੋਕਾਂ ਦਾ ਧਿਆਨ ਗੰਭੀਰ ਸੋਚਣੀ ਅਤੇ ਦਾਰਸ਼ਨਕ ਮਸਲਿਆਂ ਵਲ ਵੀ ਪ੍ਰੇਰਦਾ ਹੈ। ਇਹ ਦੋ ਕਵਿਤਾਵਾਂ ਕਵੀ ਨੇ ਸ਼ਰਧਾ ਦੇ ਸਾਗਰ ਵਿਚ ਭਿਜ ਕੇ ਬਰਮਿੰਘਮ ਦੇ ਹੋਲੇ ਸਮੇਂ ਉਚਾਰੀਆਂ। (ਸੰਪਾਦਕ)

ਭਾਗਾਂ ਭਰੀ ਬਰਮਿੰਘਮ ਦੀ ਧਰਤੀਏ ਨੀ, ਤੇਰੇ ਕੋਲ ਅਜ ਆਪ ਕਰਤਾਰ ਆਇਆ।
ਇਕ ਖਿੜੇ ਹੋਏ ਬਾਗ਼ ਦਾ ਆਪ ਮਾਲੀ, ਅੱਜ ਲੰਮੀਆਂ ਮੰਜ਼ਲਾਂ ਮਾਰ ਆਇਆ।
ਮਹਿਕੀ ਹਵਾ ਬਹਾਰਾਂ ਸ਼ਿੰਗਾਰ ਕੀਤਾ, ਚੀਨੇ ਵਾਲੇ ਦਾ ਰੂਪ ਸਾਕਾਰ ਆਇਆ।
ਉਠੋ ਚਮਨ ਦੇ ਤਾਇਰੋ ਨਜ਼ਰ ਮਾਰੋ, ਵੰਡਣ ਵਾਸਤੇ ਕੌਣ ਬਹਾਰ ਆਇਆ।
ਰੂਪ ਰੱਬ ਦਾ ਸੋਮਾ ਮੁਹੱਬਤਾਂ ਦਾ, ਦਰਦ ਮੰਦ ਮਸੀਹਾ ਦਾ ਯਾਰ ਆਇਆ।
ਲੈਣ ਵਾਸਤੇ ਸਾਰ ਸੁਦਾਮਿਆਂ ਦੀ, ਆਪ ਚੱਲ ਕੇ ਕ੍ਰਿਸ਼ਨ ਮੁਰਾਰ ਆਇਆ।
ਤਾਰਨ ਵਾਸਤੇ ਡੁਬਦੇ ਦਿਲਾਂ ਤਾਈਂ, ਮਾਂਝੀ ਆਪ ਸਮੁੰਦਰੋਂ ਪਾਰ ਆਇਆ।
ਦਿਲਾਂ ਵਾਲਿਆਂ ਦੇ ਦਿਲ ਪਛਾਣਦੇ ਨੇ, ਦਿਲਰੁਬਾ, ਦਿਲਜਾਨੀ, ਦਿਲਦਾਰ ਆਇਆ।
ਜਿਧੇ ਹੱਥ ਮਸੀਹਾ ਦੀਆਂ ਬਰਕਤਾਂ ਨੇ, ਭੈਣੀ ਸਾਹਿਬ ਤੋਂ ਬੇਪਰਵਾਹ ਆਇਆ।
ਕਿਉਂ ਫਿਕਰ ਕਰੇਂਦੇ ਹੋ ਬੇੜਿਆਂ ਦਾ, ਸਾਡੇ ਕੋਲ ਹੈ ਜਦੋਂ ਮਲਾਹ ਆਇਆ।
ਰੋਂਦੀ ਹੋਈ ਮਨੁੱਖਤਾ ਰਾਧਕਾਂ ਨੂੰ, ਧੀਰਜ ਦੇਣ ਲਈ ਅੱਜ ਮੁਰਾਰ ਆਇਆ।
ਦੱਸਣ ਲਈ ਅਹਿੰਸਾ ਦਾ ਸਬਕ ਆਪੂੰ। ਗੌਤਮ ਗਯਾ 'ਚੋਂ ਧਾਰ ਅਵਤਾਰ ਆਇਆ।
ਕਾਲੀ ਕੰਬਲੀ ਪਾ ਗਈ ਰਾਤ ਜਿਹੜੀ, ਓਸੇ ਰਾਤ ਦੀ ਬਣ ਕੇ ਸਵੇਰ ਆਇਆ।
ਚੀਨੀ ਵਾਲੜੇ ਸੂਰਜ ਦੀ ਲੋਅ ਲੈ ਕੇ, ਕਰਨ ਵਾਸਤੇ ਦੂਰ ਹਨੇਰ ਆਇਆ।
ਰਹਿ ਗਿਆ ਅਧੂਰਾ ਰੰਗੂਨ ਜਿਹੜਾ, ਦੇਣ ਵਾਸਤੇ ਓਹੋ ਪੈਗ਼ਾਮ ਆਇਆ।
ਭਾਗ ਭਗਤਾਂ ਦੀ ਭਗਤੀ ਨੂੰ ਲਾਉਣ ਖਾਤਰ, ਕਲੂਕਾਲ ਵਿਚ ਦੂਸਰਾ ਰਾਮ ਆਇਆ।
ਏਧੇ ਰੱਬੀ ਜਲਾਲ ਤੋਂ ਜਾਂ ਸਦਕੇ, ਜਿਹੜਾ ਨੂਰ ਇਲਾਹੀ ਖਿਲਾਰਦਾ ਏ।
ਏਧੇ ਹੱਥ ਵਿਚ ਮਾਲਾ ਨਹੀਂ ਮਣਕਿਆਂ ਦੀ, ਏਧੇ ਹੱਥ ਵਿਚ ਪਿਆਰ ਸੰਸਾਰ ਦਾ ਏ।
ਇਹ ਉਹ ਬਾਗ਼ ਹੈ ਜਿਧੀ ਫਿਜ਼ਾ ਅੰਦਰ, ਦਿਲ ਦੀ ਆਸ ਦੀਆਂ ਕਲੀਆਂ ਖਿਲਦੀਆਂ ਨੇ।
ਚੀਨੀ ਵਾਲੇ ਦੇ ਏਸ ਦਰਬਾਰ ਵਿਚੋਂ, ਨਾਮ ਦਾਨ ਤੇ ਮੁਕਤੀਆਂ ਮਿਲਦੀਆਂ ਨੇ।
ਬੰਦਾ ਜਦੋਂ ਆਉਂਦਾ ਖਾਲੀ ਹੱਥ ਆਉਂਦਾ, ਅਤੇ ਜਦੋਂ ਜਾਂਦਾ ਕੁਝ ਨਈਂ ਕੋਲ ਹੁੰਦਾ।
ਪਰ ਇਹ ਐਸਾ ਦਰਬਾਰ ਹੈ ਪਾਤਸ਼ਾਹ ਦਾ, ਖਾਲੀ ਹੱਥ ਆਵੇ, ਭਰ ਕੇ ਝੋਲ ਜਾਂਦਾ।
ਇਹ ਉਹ ਦਰ ਹੈ ਕਿ ਜਿਥੋਂ ਝੋਲ ਅੰਦਰ, ਬਿਨਾਂ ਮੰਗਿਆਂ ਈ ਬਰਕਤਾਂ ਪੈਂਦੀਆਂ ਨੇ।
ਆਸ ਰਖੀਏ ਆਸਾ ਦੀ ਵਾਰ ਉਤੇ, ਆਸਾਂ ਕਦੋਂ ਅਧੂਰੀਆਂ ਰਹਿੰਦੀਆਂ ਨੇ।
ਜਦੋਂ ਤੀਕਰਾਂ ਰਹਿਣਗੇ ਚੰਨ ਤਾਰੇ, ਰੁਤਾਂ ਜੱਗ ਤੇ ਆਉਂਦੀਆਂ ਰਹਿਣਗੀਆਂ।
ਓਦੋਂ ਤੀਕਰਾਂ ਵਾਵਾਂ ਵਲੈਂਤ ਦੀਆਂ, ਬਾਤਾਂ ਤੇਰੀਆਂ ਪਾਉਂਦੀਆਂ ਰਹਿਣਗੀਆਂ।



# ਵਲਾਇਤ ਵਿਚ ਨਾਮਧਾਰੀ ਹੋਲਾ

—ਕਾਲੇ ਕਾਲੇ ਦਿਲਾਂ ਵਾਲੇ ਬੱਗਿਆਂ ਦੇ ਦੇਸ਼ ਵਿਚ, ਸੋਭ ਰਿਹਾ ਏਵੇਂ ਅੱਜ ਹੰਸਾਂ ਦਾ ਟੋਲਾ ਏ ।
ਚਿੱਬੀਆਂ ਖੜਿੱਬੀਆਂ ਭੜੋਲੀਆਂ ਦੇ ਵਿਚ ਜੇਵੇਂ, ਗੱਜਦਾ ਤੇ ਕੂਕਦਾ ਸਟੀਲ ਦਾ ਭੜੋਲਾ ਏ ।
ਸੂਰਜਾਂ ਦੀ ਰੋਸ਼ਨੀ ਦਾ ਏਧੇ ਵਿਚ ਦੋਸ਼ ਕੀ ਏ, ਉਲੂਆਂ ਨੇ ਜਦੋਂ ਆਪ ਕੀਤਾ ਹੋਇਆ ਉਹਲਾ ਏ ।
ਕੱਚਿਆਂ ਤੇ ਪਿਲਿਆਂ ਦੀ ਪਿੱਲੀ ਪਿੱਲੀ ਬੋਲੀ ਜੇਵੇਂ, ਪੈਂਦਾ ਟਣਕਾਰਾਂ ਜੇਵੇਂ ਖਾਲਸੇ ਦਾ ਬੋਲਾ ਏ ।
ਆਤਮਾ ਨੂੰ ਨਾਮ ਵਾਲੇ ਰੰਗ ਵਿਚ ਰੰਗਦਾ ਜੋ, ਲੋਗਨ ਕੀ ਹੋਲੀ ਗੁਰੂ ਖਾਲਸੇ ਕਾ ਹੋਲਾ ਏ ।
—ਭੈਣੀ ਸਾਹਿਬ ਵਿਚੋਂ ਜਿਹੜੀ ਸੱਚ ਦੀ ਆਵਾਜ਼ ਉਠੀ, ਕੀਤਾ ਉਹਨੇ ਅਜ ਇੰਗਲੈਂਡ ਵਲ ਰੋ ਹੈ ।
ਚੀਨੀ ਵਾਲੇ ਪਾਤਸ਼ਾਹ ਨੇ ਹੋਲਿਆਂ ਮੁਹੱਲਿਆਂ ਨੂੰ, ਨਵਾਂ ਅਲੋਕਾਰ ਦਿੱਤਾ ਜਲ ਤੇ ਜਲੋ ਹੈ ।
ਮਾਲਾ ਦਿਆਂ ਮਣਕਿਆਂ ਨੇ ਦੱਸਿਆ ਏ ਕੂਕਿਆਂ ਨੂੰ, ਭੈ ਨਹੀਂ ਦੇਣਾ ਆਪ ਰਹਿਣਾ ਨਿਰਭੌ ਹੈ ।
ਯੂ.ਕੇ. ਦੀਆਂ ਸੰਗਤਾਂ ਨੂੰ ਕਿਉਂ ਨਾ ਵਧਾਈ ਦਿਆਂ, ਹੋਲੇ ਲਈ ਕੀਤਾ ਜਿਨ੍ਹਾਂ ਏਨਾ ਤਗਦੋ ਹੈ ।
ਭੈਣੀ ਸਾਹਿਬ ਅਤੇ ਬਰਮਿੰਘਮ ਮਲਾਉਣ ਵਾਲਾ, ਨੂਰੀ ਮੁਖ ਵਾਲਾ ਸਤਿਗੁਰੂ ਜੋ ਵਚੋਲਾ ਏ ।
ਆਤਮਾ ਨੂੰ ਪਿਆਰ ਵਾਲੇ ਰੰਗ ਵਿਚ ਰੰਗਦਾ ਜੋ, ਲੋਗਨ ਕੀ ਹੋਲੀ ਗੁਰੂ ਖਾਲਸੇ ਕੋ ਹੋਲਾ ਏ ।
—ਖੁਸ਼ੀਆਂ ਦੇ ਨਾਲ ਹਰ ਨਾਮਧਾਰੀ ਝੂਮਦਾ ਏ, ਸਾਲ ਪਿੱਛੋਂ ਹੋਲਾ ਜਦੋਂ ਖੁਸ਼ੀਆਂ ਦਾ ਆਉਂਦਾ ਏ ।
ਯੂ.ਪੀ. ਹਰਿਆਣਾ, ਕਦੇ ਜਾਂਦਾ ਬੈਂਕਾਕ ਤਕ, ਕਦੇ ਇੰਗਲੈਂਡ ਵਿਚ ਰੌਣਕਾਂ ਲਗਾਉਂਦਾ ਏ ।
ਭੁੱਖਿਆਂ ਦੇ ਢਿੱਡ ਨੇ ਭੜੋਲੇ ਵਾਂਗੂ ਫੁਲ ਜਾਂਦੇ, ਦੇਸੀ ਘਿਉ ਵਾਲਾ ਏਨਾ ਲੰਗਰ ਛਕਾਉਂਦਾ ਏ ।
ਭੂਤਨੀ ਭਵਾਉਂਦਾ ਰਿਹਾ ਵੈਰੀਆਂ ਦੇ ਹੱਲਿਆਂ ਦੀ, ਹੱਲੇ ਦੇ ਦੀਵਾਨ ਖੌਰੇ ਏਸੇ ਲਈ ਲਗਾਉਂਦਾ ਏ ।
ਫਾਂਸੀ ਦਿਆਂ ਰੱਸਿਆਂ ਨੂੰ ਮਾਲਾ ਦਾ ਸਰੂਪ ਜਾਣੇ, ਦਾਰਾਂ ਉਤੇ ਗਾਇਆ ਸਰਦਾਰਾਂ ਸਦਾ ਢੋਲਾ ਏ ।
ਏਸੇ ਲਈ ਸਾਰਾ ਹੀ ਜਹਾਨ ਪਿਆ ਆਖਦਾ ਏ, ਲੋਗਨ ਕੀ ਹੋਲੀ ਗੁਰੂ ਖਾਲਸੇ ਕੋ ਹੋਲਾ ਏ ।
—ਹੋਲੇ ਦੇ ਦੀਵਾਨਾਂ ਵਿਚ ਜਦੋਂ ਗੁਰੂ ਦੇਵ ਆਪੂੰ, ਮਿੱਠੇ ਮਿੱਠੇ ਸੁਰਾਂ ਵਿਚ ਸੰਗੀਤ ਹੈ ਅਲਾਪਦਾ ।
ਓਸ ਵੇਲੇ ਏਹੋ ਜਈ ਖੁਮਾਰੀ ਚੜੇ ਸੇਵਕਾਂ ਨੂੰ, ਚੀਨੀ ਵਾਲਾ ਪਾਤਸ਼ਾਹ ਕਰੀਬ ਜੇਹੇ ਜਾਪਦਾ ।
ਸੱਚ ਕਢੇ ਬੈਠਕਾਂ ਅਣੱਖ ਪਈ ਡੰਡ ਪੇਲੇ, ਧੱਕ ਧੱਕ ਦਿਲ ਓਦੋਂ ਵਜਦਾ ਏ ਪਾਪ ਦਾ ।
ਸਾਰਾ ਸਾਲ ਹੋਲੇ ਦੀ ਖੁਮਾਰੀ ਵਿਚ ਬੀਤ ਜਾਂਦਾ ਮਸਤੀਆਂ ਦੀ ਛਾਪ ਐਸੀ ਦਿਲਾਂ ਉਤੇ ਛਾਪਦਾ ।
ਨਾਮਧਾਰੀ ਹੋਲੇ ਸਾਵੇਂ ਹੋਲੀ ਏਦਾਂ ਜਾਪਦੀ ਏ, ਫੋਕੀ ਲੱਸੀ ਕੋਲ ਜੇਵੇਂ ਹੁੰਦਾ ਕੋਕਾ ਕੋਲਾ ਏ ।
ਤਾਹੀਓਂ ਤੇ ਵਲੈਤ ਦੀਆਂ ਕੰਧਾਂ ਉਤੇ ਲਿਖਿਆ ਏ, ਲੋਗਨ ਕੀ ਹੋਲੀ ਗੁਰੂ ਖਾਲਸੇ ਕੋ ਹੋਲਾ ਏ ।

**ਵਰਿਆਮ**

# ਗੋਰਿਆਂ ਦੇ ਦੇਸ ਵਿਚ

—ਜਗਦੀਸ਼ ਸਿੰਘ

ਵਿਲੀਅਮ ਹੈਜ਼ਲਿਟ ਨ ਕਿਹਾ ਹੈ ਕਿ "ਦੁਨੀਆ ਵਿਚੋਂ ਅਤਿ ਸੁਆਦਲੇ ਕਾਰਜਾਂ ਵਿਚੋਂ ਇਕ ਕਾਰਜ ਕਿਸੇ ਸਫਰ ਉਤੇ ਚੜ੍ਹਨਾ ਹੈ।"

ਸਫਰ ਦਾ ਇਕ ਆਪਣਾ ਅਨੰਦ ਅਤੇ ਆਪਣਾ ਨਸ਼ਾ ਹੁੰਦਾ ਹੈ। ਸਾਡੇ ਜੁਗ ਦੇ ਪ੍ਰਸਿਧ ਪੰਜਾਬੀ ਸਾਹਿਤਕਾਰ ਸਵ: ਸ: ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ ਲਿਖਿਆ ਸੀ।

"ਸਫਰ ਸਾਨੂੰ ਨਵੇਂ ਲੋਕਾਂ ਦੀਆਂ ਰੂਹਾਂ ਵਿਚ ਝਾਤ ਪੁਆਉਂਦਾ ਹੈ।...ਸਫਰ ਸਾਡੇ ਰੋਜ਼ਾਨਾ ਕੰਮਾਂ ਵਿਚ ਤਬਦੀਲੀ ਲਿਆ ਕੇ ਖੁਰਾਕ ਦੀ ਬਦਲੀ ਵਰਗਾ ਅਸਰ ਪਾਉਂਦਾ ਹੈ... ਜਿਹੜਾ ਕੋਈ ਸਫਰ ਨਹੀਂ ਕਰਦਾ ਉਹ ਦੁਨੀਆਂ ਦੇ ਸਾਂਝੇ ਵਿਸ਼ਾਲ ਦਿਲ ਦੀ ਧੜਕਣ ਕਦੇ ਨਹੀਂ ਸੁਣ ਸਕਦਾ।..."

## ਸੈਰ ਕਰ ਦੁਨੀਆ ਕੀ ਗਾਫਲ

ਪੁਰਾਣਿਆਂ ਸਮਿਆਂ ਵਿਚ ਵੀ ਜਦਕਿ ਨਵੀਨ ਜੁਗ ਦੇ ਸਫਰ ਦੇ ਸਾਧਨ ਨਹੀਂ ਸਨ ਸਫਰ ਕਰਨ ਦੀ ਲਾਲਸਾ ਮਨੁੱਖੀ ਮਨਾਂ ਨੂੰ ਦੂਰ ਦੁਰਾਡਿਆਂ ਦੇਸਾਂ ਵਲ ਲੈ ਗਈ: ਹਿਊਨ ਸਾਂਗ, ਇਬਨ ਬਤੂਤਾ ਅਤੇ ਗੁਰੂ ਨਾਨਕ ਵਰਗਿਆਂ ਨੇ ਥਲ ਡੂਗਰ ਭੌਂ ਕੇ ਮਨੁੱਖੀ ਏਕਤਾ ਅਤੇ ਸਾਂਝੇ ਦਿਲਾਂ ਦੀ ਧੜਕਣ ਦਾ ਸੁਨੇਹਾ ਦਿਤਾ ਸੀ।

ਅਜ ਦੇ ਸਮੇਂ ਵਿਚ ਹਵਾਈ ਜਹਾਜ਼ਾਂ ਦੀਆਂ ਵੱਖ ਵੱਖ ਕਿਸਮਾਂ ਨੇ ਦੁਨੀਆਂ ਬਹੁਤ ਛੋਟੀ ਕਰ ਦਿਤੀ ਹੈ ਅਤੇ ਵਰ੍ਹਿਆਂ ਦਾ ਸਫਰ ਘੰਟਿਆਂ ਵਿਚ ਬਦਲ ਦਿਤਾ ਹੈ! ਹੁਣ ਤੁਸੀਂ ਨਾਸ਼ਤਾ ਘਰ ਕਰ ਕੇ ਰਾਤ ਦੀ ਰੋਟੀ ਇੰਗਲੈਂਡ ਵਿਚ ਜਾ ਕੇ ਖਾ ਸਕਦੇ ਹੋ।

ਸਾਡੇ ਦੇਸ਼ ਭਾਰਤ ਚੋਂ ਲਖਾਂ ਲੋਕ ਸਫਰ ਕਰਕੇ ਬਾਹਰ ਜਾਂਦੇ ਹਨ। ਇਹਨਾਂ ਵਿਚੋਂ ਪਰਮੁਖ ਹਿਸਾ ਪੰਜਾਬੀਆਂ ਦਾ ਹੁੰਦਾ ਹੈ। ਢਿੱਡ ਝੁਲਕੇ ਲਈ ਇਹ ਅਰਬ ਦੇਸ਼ਾਂ ਵਿਚ ਲਖਾਂ ਦੀ ਤਾਦਾਦ ਵਿਚ ਗਏ ਹਨ। ਯੂਰਪ ਦੇ ਦੇਸਾਂ ਵਿਚੋਂ ਮੁਖ ਤੌਰ ਤੇ ਬਰਤਾਨੀਆ ਵਿਚ ਵਸੇ ਹੋਏ ਹਨ। ਕੈਨੇਡਾ,ਥਾਈਲੈਂਡ ਅਤੇ ਮਧ ਪੂਰਬਲੇ ਮੁਲਕਾਂ ਵਿਚ ਵੀ ਆਮ ਗਏ ਹੋਏ ਹਨ। ਇਹਨਾਂ ਵਿਚੋਂ ਬਹੁਤੇ ਲੋਕ ਦਿਨ ਰਾਤ ਆਪਣੇ ਕੰਮਾਂ ਵਿਚ ਮਸਰੂਫ ਰਹਿੰਦੇ ਹਨ। ਇਹਨਾਂ ਵਾਸਤੇ ਸਫਰ ਇਕ ਮਜਬੂਰੀ ਹੀ ਭਾਵੇਂ ਹੋਵੇ ; ਫਿਰ ਵੀ ਇਹ ਸੁਆਦਲੇ ਕਾਰਜਾਂ ਵਿਚੋਂ ਹੀ ਹੁੰਦਾਂ ਹੈ। ਪਰ ਜਿਨ੍ਹਾਂ ਨੇ ਸਫਰ ਨੂੰ ਸੈਰ ਵਜੋਂ ਲੈਣਾ ਹੁੰਦਾ ਹੈ ਉਹਨਾਂ ਵਾਸਤੇ ਇਹ ਯਾਤਰਾ ਹੋਰ ਅਰਥ ਰੱਖ ਰਹੀ ਹੁੰਦੀ ਹੈ। ਨਿਰਸੰਦੇਹ ਯਾਤਰਾ ਜੀਵਨ ਦੀ ਇਕ ਅਮੁਲੀ ਦਾਤ ਹੀ ਹੁੰਦੀ ਹੈ। ਅਕਬਰ ਅਲਾਹਾਬਾਦੀ ਨੇ ਕਿਹਾ ਹੈ—

ਸੈਰ ਕਰ ਦੁਨੀਆ ਕੀ ਗਾਫਲ ਜ਼ਿੰਦਗਾਨੀ ਫਿਰ ਕਹਾਂ
ਜ਼ਿੰਦਗਾਨੀ ਗਰ ਮਿਲੀ ਤੋਂ ਨੌਜਵਾਨੀ ਫਿਰ ਕਹਾਂ

## ਇੰਗਲਸਤਾਨ

ਇੰਗਲਸਤਾਨ,ਇੰਗਲੈਂਡ, ਗ੍ਰੇਟ ਬ੍ਰਿਟਣ ਜਾਂ ਬਰਤਾਨੀਆ ਇਕੋ ਦੇਸ਼ ਦੇ ਨਾਮ ਹਨ। ਇੰਗਲੈਂਡ ਵੇਲਜ਼ ਆਇਰਲੈਂਡ ਨੂੰ ਸਾਂਝਾ ਕਰਕੇ ਅੱਜ ਕਲ੍ਹ ਪ੍ਰਚੱਲਤ ਨਾਮ ਯੂ. ਕੇ. (ਯੂਨਾਈਟਿਡ ਕਿੰਗਡਮ) ਦਿਤਾ ਗਿਆ ਹੈ। ਇਹਨਾਂ ਨਾਵਾਂ ਦਾ ਭਾਰਤੀਆਂ ਅਤੇ ਵਿਸ਼ੇਸ਼ ਕਰਕੇ ਪੰਜਾਬੀਆਂ ਦੇ ਮਨਾਂ ਉਤੇ ਡੂੰਘਾ ਪ੍ਰਭਾਵ ਰਿਹਾ ਹੈ। ਇਸ ਦੇ ਇਤਿਹਾਸਕ ਕਾਰਨ ਹਨ। ਉਥੋਂ ਦੇ ਚਿਟੀ ਚਮੜੀ ਵਾਲੇ ਮੁੱਠੀ ਭਰ ਲੋਕਾਂ ਨੇ ਦੁਨੀਆਂ ਤੇ ਰਾਜ ਕੀਤਾ ਹੈ। ਇੰਗਲਿਸਤਾਨੀਆਂ ਦੀ ਪਦਵੀ ਹੁਕਮਰਾਨਾ ਵਾਲੀ ਰਹੀ ਹੈ। ਤਾਕਤ ਦਾ ਸੋਮਾ, ਵਿਦਿਆ ਦਾ ਕੇਂਦਰ ਇੰਡਸਟਰੀ ਦਾ ਸਰੋਤ ਸਾਇੰਸ ਦਾ ਘਰ ਗਲ ਕੀ ਹਰ ਗਲ ਵਾਸਤੇ ਇਸ ਦੇਸ਼ ਨੂੰ ਉਤਮ ਸਮਝਿਆ ਜਾਦਾ ਰਿਹਾ। ਵਲੈਤੋਂ ਹੋ ਆਉਣ (ਇੰਗਲੈਂਡ ਰੀਟਰਨ) ਨੂੰ ਇਕ ਪਦਵੀ ਹੀ ਸਮਝਿਆ ਜਾਂਦਾ ਰਿਹਾ ਹੈ। ਇਕ ਮਾਨ ਸਨਮਾਨ ਵਾਲੀ ਗਲ ।

## ਇਤਿਹਾਸਕ ਅਮਲ

ਭਾਰਤ ਉਤੇ ਇੰਗਲੈਂਡ ਦੇ ਵਪਾਰੀਆਂ ਨੇ ਹੌਲੀ ਹੌਲੀ ਕਬਜ਼ਾ ਕਰਕੇ ਇਸ ਨੂੰ ਹੜੱਪ ਹੀ ਕਰ ਲਿਆ। ਤਿੰਨ ਸੌ ਸਾਲਾ ਇਤਿਹਾਸ ਦਾ ਅੰਤ ੧੫ ਅਗਸਤ ੧੯੪੭ ਨੂੰ ਹੋਇਆ ਅਤੇ ਫੇਰ ਹੋਰ ਅਮਲ ਸ਼ੁਰੂ ਹੋਇਆ। ਜਿਥੇ ਅਨੇਕਾਂ ਹੀ ਦੇਸ਼ ਬਰਤਾਨੀਆ ਦੇ ਜੂਲੇ ਹੇਠੋਂ ਆਜ਼ਾਦ ਹੋਏ ਉਥੇ ਇਹਨਾਂ ਦੇਸ਼ਾਂ ਵਿਚ ਲੱਖਾਂ ਦੀ ਤਾਦਾਦ ਵਿਚ ਲੋਕ ਵਲੈਤ

ਪੁਜ ਗਏ। ਗਏ ਤਾਂ ਇਹ ਰੋਟੀ ਦੀ ਤਲਾਸ਼ ਵਿਚ ਸਨ ਪਰ ਉਥੇ ਜਾ ਕੇ ਕਾਮਯਾਬੀ ਦੇ ਐਸੇ ਝੰਡੇ ਗੱਡੇ ਕਿ ਬਾਜ਼ਾਰਾਂ ਦੇ ਬਜ਼ਾਰ ਅਤੇ ਜਾਇਦਾਦਾਂ ਦੀਆਂ ਜਾਇਦਾਦਾਂ ਇਹਨਾਂ ਦੀਆਂ ਹੀ ਹੋ ਗਈਆਂ ਹਨ।

ਲੰਡਨ ਵਿਚ ਸਾਊਥਾਲ ਦਾ ਇਲਾਕਾ ਤਾਂ ਕੋਈ ਪੰਜਾਬੀ ਸ਼ਹਿਰ ਹੀ ਲਗਦਾ ਹੈ। ਬਰਮਿੰਘਮ ਲੈਸਟਰ ਆਦਿ ਥਾਵਾਂ ਤੇ ਵੀ ਪੰਜਾਬੀਆਂ ਦੀ ਭਰਮਾਰ ਹੈ। ਅਪਣੇ ਗੁਰਦਵਾਰੇ ਅਤੇ ਅਪਣੇ ਬਾਜ਼ਾਰ।

## ਬਰਤਾਨੀਆ ਵਿਚ ਨਾਮਧਾਰੀ

ਬਰਤਾਨੀਆ ਵਿਚ ਰਹਿ ਰਹੇ ਇਹਨਾਂ ਅਨੇਕਾਂ ਏਸ਼ੀਆਈ ਲੋਕਾਂ ਵਿਚੋਂ ਇਕ ਖੁਸ਼ਬੂਦਾਰ ਫੁਲਵਾੜੀ ਵਜੋਂ ਨਾਮਧਾਰੀ ਸੰਗਤ ਰਹਿ ਰਹੀ ਹੈ। ਨਾਮਧਾਰੀ ਪੂਰੇ ਨੱਬੇ ਸਾਲ ਭਾਰਤ ਵਿਚ ਅੰਗਰੇਜ਼ ਸਾਮਰਾਜ ਨਾਲ ਜੂਝੇ ਹਨ ਪਰ ਹੁਣ ਇਤਿਹਾਸਕ ਅਮਲ ਵਿਚ ਕਈਆਂ ਨੇ ਬਰਤਾਨੀਆ ਵਿਚ ਜਾ ਡੇਰਾ ਲਾਇਆ ਹੈ (ਕਈ ਉਥੇ ਮਾਨ ਨਾਲ ਕਹਿੰਦੇ ਹਨ ਕਿ ਗੋਰੇ ਸਾਡੇ ਨੌਕਰ ਹਨ ਉਹਨਾਂ ਦੇ ਕਾਰਖਾਨਿਆਂ ਦਫਤਰਾਂ ਦੁਕਾਨਾਂ ਵਿਚ ਗੋਰੇ ਗੋਰੀਆਂ ਨੌਕਰੀ ਕਰਦੇ ਹਨ) ਇਹਨਾਂ ਨਾਮਧਾਰੀਆਂ ਵਿਚੋਂ ਬਹੁਤਾ ਭਾਗ ਅਫਰੀਕੀ ਦੇਸ਼ਾਂ ਕੀਨੀਆ ਯੁਗੰਡਾ ਵਿਚੋਂ ਵੀ ਆਇਆ ਹੈ। ਇਹ ਪੜ੍ਹੇ ਲਿਖੇ ਹੁਨਰਮੰਦ, ਤਜਰਬਾਕਾਰ ਅਤੇ ਸਮਰਥਾਵਾਨ ਹਨ ਇਸ ਵਾਸਤੇ ਨਵੇਂ ਸਮਾਜ ਵਿਚ ਇਹਨਾਂ ਅਪਣੀ ਫਖਰਯੋਗ ਥਾਂ ਬਣਾ ਲਈ ਹੈ। ਸਮੁੱਚੀ ਨਾਮਧਾਰੀ ਸਾਧ ਸੰਗਤ ਯੂ.ਕੇ. ਦੇ ਵੱਖ ਵੱਖ ਸ਼ਹਿਰਾਂ ਕਸਬਿਆਂ ਵਿਚ ਥੋਹੜੀ ਬਹੁਤੀ ਨਿਵਾਸ ਰਖਦੀ ਹੈ। ਇਹਨਾਂ ਦੀ ਲਿਵ ਸਦਾ ਹੀ ਅਪਣੇ ਸਤਿਗੁਰੂ ਜੀ ਦੇ ਚਰਨਾਂ ਨਾਲ ਇਵੇਂ ਲਗੀ ਰਹਿੰਦੀ ਹੈ ਜਿਵੇਂ ਚਕੋਰ ਦੀ ਚੰਨ ਨਾਲ। ਇਹਨਾਂ ਵਾਸਤੇ ਸਭ ਤੋਂ ਵਧੀਆ ਸਮਾਂ ਅਪਣੇ ਮਹਿਬੂਬ ਸਤਿਗੁਰੂ ਦੇ ਦਰਸ਼ਨਾਂ ਦਾ ਹੀ ਹੁੰਦਾ ਹੈ। ਅਤੇ ਸਤਿਗੁਰੂ ਵੀ ਹਨ ਕਿ ਕੋਟਿ ਪੈਂਡਾ ਜਾ ਕੇ ਵੀ ਆਪਣੇ ਸਿੱਖਾਂ ਦੇ ਹਿਰਦਿਆਂ ਵਿਚ ਠੰਢ ਵਰਤਾਉਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਗੁਰੂ ਪ੍ਰਨਾਲੀ ਚੋਂ ਪਹਿਲੇ ਗੁਰੂ ਹਨ ਜਿਨ੍ਹਾਂ ਯੂ.ਕੇ. ਯੂਰਪ, ਕੈਨੇਡਾ, ਆਦਿ ਅਮਰੀਕਾ ਦੇਸਾਂ ਦਾ ਦੌਰਾ ਕੀਤਾ।

## ਸੰਤ ਏਕਮ ਸਿੰਘ ਦਾ ਸੰਕਲਪ

ਯੂ.ਕੇ. ਦੇ ਪ੍ਰਮੁਖ ਸ਼ਹਿਰ ਬਰਮਿੰਘਮ ਦੇ ਇਕ ਸਿੱਖ, ਉਥੋਂ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਏਕਮ ਸਿੰਘ ਦੇ ਮਨ ਵਿਚ ਸੰਕਲਪ ਆਇਆ ਕਿ ਹੋਰ ਮੇਲੇ ਬਹੁਤ ਹੁੰਦੇ ਹਨ ਇਕ ਮਹਾਨ ਮੇਲਾ ਹੋਲੇ ਮਹੱਲੇ ਦੀ ਪੱਧਰ ਦਾ ਵੀ ਬਰਤਾਨੀਆ ਵਿਚ ਕੀਤਾ ਜਾਵੇ। ਉਹਨਾਂ ਦੇ ਸੰਕਲਪ ਨੇ ਬੇਨਤੀ ਦਾ ਰੂਪ ਧਾਰਿਆ ਅਤੇ ਸਤਿਗੁਰੂ ਜਗਜੀਤ ਸਿੰਘ ਮਾਹਰਾਜ ਜੀ ਨੇ ਮਨਜ਼ੂਰੀ ਦੇ ਕੇ ਯੂ. ਕੇ. ਦੇ ਸ਼ਹਿਰ ਬਰਮਿੰਘਮ ਵਿਚ ਹੀ ਵਿਸ਼ਵ ਪੱਧਰ ਦਾ ਹੋਲਾ ਮਹਲਾ ਸਮਾਗਮ ਰਚਨ ਦੀ ਆਗਿਆ ਕਰ ਦਿਤੀ। ਅਸਲ ਤਾਰੀਖਾਂ ਤੇ ਤਾਂ ਨਾਮਧਾਰੀ ਹੋਲਾ ਭਾਰਤ ਵਿਚ ਸ੍ਰੀ ਜੀਵਨ ਨਗਰ ਵਿਖੇ ਹੋਇਆ। ਪਰ ਯੂ.ਕੇ, ਦਾ ਹੋਲਾ ੨੦-੨੧-੨੨-੨੩ ਅਪਰੈਲ ਨੂੰ ਹੋਇਆ। ਸੰਪਾਦਕ ਵਰਿਆਮ ਨੂੰ ਵੀ ਇਸ ਸਮਾਗਮ ਤੇ ਪੁਜਣ ਵਾਸਤੇ ਆਗਿਆ ਹੋਈ। ਅਤੇ ਅਸੀਂ ਇਕ ਟਿਕਟ ਹੋਰ ਖਰੀਦਕੇ ਆਪਣੀ ਧਰਮ ਪਤਨੀ ਸ੍ਰੀਮਤੀ ਬਖਸ਼ੀਸ਼ ਕੌਰ ਨੂੰ ਵੀ ਯਾਤਰਾ ਵਿਚ ਸ਼ਾਮਲ ਕਰ ਲਿਆ। ਸਾਡੇ ਮਿੱਤਰ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਲਿਖਿਆ ਸੀ ਕਿ ਉਹਨਾਂ ਦੀ ਇਕ ਰੁਬਾਈ ਦਾ ਮੁਲ ਕਿਵੇਂ ਹਜ਼ਾਰਾਂ ਜਾਂ ਲੱਖਾਂ ਰੁਪਏ ਪਿਆ ਸੀ ਜਦੋਂ ਸਤਿਗੁਰੂ ਜੀ ਨੇ ਓਹਨਾਂ ਨੂੰ ਯੂਰਪ ਅਤੇ ਅਮਰੀਕਾ ਦੀ ਸੈਰ ਕਰਵਾਈ। ਸਾਡੇ ਕੋਲ ਤਾਂ ਕਵਿਤਾ ਦਾ ਹੁਨਰ ਵੀ ਨਹੀਂ। ਇਹ ਨਰੋਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਹੀ ਇਹ ਯਾਤਰਾ ਕਰ ਸਕੇ।

ਲਾਰਡ ਚੈਸਟਰਫੀਲਡ ਦਾ ਕਥਨ ਹੈ ਕਿ ਦਨੀਆ ਇਕ ਦੇਸ਼ ਹੈ ਜੋ ਬਿਆਨ ਕਰਨ ਨਾਲ ਸਮਝ ਨਹੀਂ ਆਉਂਦਾ। ਇਸ ਨੂੰ ਸਮਝਨ ਲਈ ਇਸ ਵਿਚ ਸਫਰ ਕਰਨ ਦੀ ਲੋੜ ਹੈ।

ਅਗਲਿਆਂ ਸਫਿਆਂ ਤੇ ਅਸੀਂ ਅਪਣੇ ਸਫਰ ਨੂੰ ਸ਼ਬਦੀ ਰੂਪ ਦੇਣ ਦਾ ਜਤਨ ਕੀਤਾ ਹੈ ਪਰ ਇਹ ਤਾਂ ਇਕ ਬਿਆਨ ਹੀ ਹੈ ਇਸ ਨੂੰ ਸਮਝਣ ਵਾਸਤੇ ਸੱਚਮੁਚ ਹੀ ਯਾਤਰਾ ਦੀਹੀ ਲੋੜ ਹੈ।

ਬਾਹਰਲੇ ਦੇਸ਼ਾਂ ਦੀਆਂ ਯਾਤਰਾਵਾਂ ਅਤੇ ਇੰਗਲੈਂਡ ਯਾਤਰਾਵਾਂ ਤੇ ਵੀ ਲੰਮੇ ਸਮੇਂ ਤੋਂ ਲੇਖ ਅਤੇ ਪੁਸਤਕਾਂ ਛਪਦੀਆਂ ਆ ਰਹੀਆਂ ਹਨ। ਇਹਨਾਂ ਯਾਤਰਾਵਾਂ ਵਰਗਾ ਸ਼ਾਇਦ ਸਾਡੀ ਯਾਤਰਾਂ ਵਿਚ ਕੁਝ ਵੀ ਨਾ ਹੋਵੇ। ਸਾਡੀ ਯਾਤਰਾ ਇਕ ਖਾਸ ਮਾਹੌਲ ਵਿਚ ਹੋਈ ਹੈ। ਇਕ ਸਾਤਵਿਕ ਮਾਹੌਲ ਇਕ ਅਕੀਦਤ ਮੰਦੀ ਦੇ ਮੰਡਲ ਵਿਚ ਇਕ ਅਧਿਆਤਮਕ ਮਹਿਕ ਵਾਲੇ ਚੌਗਿਰਦੇ ਵਿਚ। ਇਸ ਵਾਸਤੇ

ਪਹਿਲੀਆਂ ਯਾਤਰਾਵਾਂ ਨਾਲੋਂ ਇਹ ਹਟ ਕੇ ਲਿਖੀ ਗਈ ਹੈ। ਵਖਰੇ ਕੋਣ ਅਤੇ ਵਖਰੇ ਅੰਦਾਜ਼ ਨਾਲ। ਇਹ ਦਰਸਾਉਣ ਦਾ ਜਤਨ ਹੈ ਕਿ ਯਾਤਰਾ ਅਨੰਦ ਦਾ ਇਕ ਪਹਿਲੂ ਇਹ ਵੀ ਹੈ।

### ਬੇ-ਸੁਆਦੀ ਦਾ ਸੁਆਦ

ਸ੍ਰੀ ਜੀਵਨ ਨਗਰ ਹੋਲੇ ਤੋਂ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਰਾਹੀਂ ਮੈਨੂੰ ਆਗਿਆ ਹੋ ਗਈ ਸੀ ਕਿ ਅਪਨਾ ਪਾਸਪੋਰਟ ਦਿੱਲੀ ਕਵਿਕ ਟਰੈਵਲਜ਼ ਵਿਖੇ ਸ: ਸ਼ੇਰ ਸਿੰਘ ਪਾਸ ਭੇਜ ਦਿਓ, ਤੁਹਾਨੂੰ ਯੂ.ਕੇ. ਦੇ ਹੋਲੇ ਤੇ ਲੈ ਜਾਣ ਦਾ ਹੁਕਮ ਹੋਇਆ ਹੈ। ਯੂ. ਕੇ. ਨੂੰ ਬਹੁਤ ਦਨੀਆ ਕਮਾਈ ਵਾਸਤੇ ਗਈ ਹੈ ਪਰ ਮੇਰਾ ਮਨ ਕਦੇ ਜਾਣ ਲਈ ਨਹੀਂ ਮੰਨਿਆ। ਇਸ ਵਾਸਤੇ ਕਦੇ ਵੀ ਬਾਹਰ ਜਾਣ ਵਾਸਤੇ ਜਤਨ ਨਹੀਂ ਕੀਤਾ ਪਰ ਸੈਰ ਵਜੋਂ ਤਾਂ ਸਾਰੀ ਦੁਨੀਆ ਵੇਖਣ ਨੂੰ ਜੀ ਕਰਦਾ ਹੀ ਹੈ। ਜਦੋਂ ਸੰਤ ਤਰਸੇਮ ਸਿੰਘ ਜੀ ਨੇ ਇਹ ਹੁਕਮ ਸਾਦਰ ਕੀਤਾ ਤਾਂ ਮੈਨੂੰ ਅਕਬਰ ਇਲਾਹਾਬਾਦੀ ਦਾ ਸ਼ੇਅਰ ਯਾਦ ਆਇਆ :

ਸਿਧਾਰੇ ਸ਼ੇਖ ਕਾਅਬੇ ਕੋ ਹਮ ਇੰਗਲਿਸਤਾਨ ਦੇਖੇਂਗੇ
ਵਹੁ ਦੇਖੇਂ ਘਰ ਖੁਦਾ ਕਾ ਹਮ ਖੁਦਾ ਕੀ ਸ਼ਾਨ ਦੇਖੇਂਗੇ

ਅਕਬਰ ਦਾ ਭਾਵ ਤਾਂ ਇਹ ਸੀ ਕਿ ਰੱਬ ਦਾਂ ਘਰ ਮੱਕੇ ਵਿਚ ਸੀ ਅਤੇ ਰੱਬ ਦੀ ਸ਼ਾਨ ਇੰਗਲਸਤਾਨ ਵਿਚ। ਪਰ ਸਾਡੇ ਨਾਲ ਤਾਂ ਸਾਡੇ ਸਤਿਗੁਰੂ ਜੀ ਜਾ ਰਹੇ ਸਨ ਸਾਡਾ ਰੱਬ ਤਾਂ ਨਾਲ ਹੀ ਜਾ ਰਿਹਾ ਸੀ। ਮੈਂ ਇਸ ਸ਼ੇਅਰ ਨੂੰ ਇਵੇਂ ਪੜ੍ਹਨਾ ਸ਼ੁਰੂ ਕਰ ਦਿਤਾ :

ਸਿਧਾਰੇ ਸ਼ੇਖ ਕਾਅਬੇ ਕੋ ਹਮ ਇੰਗਲਿਸਤਾਨ ਦੇਖੇਂਗੇ
ਖੁਦਾ ਭੀ ਦੇਖੇਂਗੇ ਖੁਦਾ ਕੀ ਸ਼ਾਨ ਦੇਖੇਂਗੇ

### ਸ੍ਰੀ ਜੀਵਨ ਨਗਰ

ਇਸੇ ਸਮੇਂ ਵਿਚ ਸ੍ਰੀ ਜੀਵਨ ਨਗਰ ਵਿਖੇ ਸਾਲਾਨਾ ਨਾਮਧਾਰੀ ਹੋਲੇ ਮਹਲੇ ਦਾ ਸਮਾਗਮ ਆ ਗਿਆ। ਬਹੁਤ ਮਹਾਨ ਮੇਲਾ ਹੋਇਆ। ਚਾਰ ਦਿਨ ਲੱਖਾਂ ਸੰਗਤਾਂ ਦਾ ਇਕੱਠ ਹੋਇਆ। ਦਿਨ ਰਾਤ ਦੀਵਾਨ ਲਗੇ ਰਹੇ। ਕੀਰਤਨ ਵਿਖਿਆਨ, ਨਾਮ ਸਿਮਰਨ ਹੁੰਦਾ ਰਿਹਾ। ਮੀਟਿੰਗਾਂ ਹੁੰਦੀਆਂ ਰਹੀਆਂ ਕਵੀ ਦਰਬਾਰ ਵੀ ਹੋਇਆ। ਲੰਗਰ ਵਰਤਦੇ ਰਹੇ। ਅਨੰਦ ਕਾਰਜ ਵੀ ਹੋਏ। ਦਰਬਾਰ ਵਲੋਂ ਮਤੇ ਵੀ ਪਾਸ ਕੀਤੇ ਗਏ। ਇਸ ਸਮੇਂ ਮੇਲੇ ਤੇ ਆਏ ਵਿਲਾਇਤੀ ਸਫਰ ਦੇ ਪ੍ਰਬੰਧਕਾਂ ਹੰਸਪਾਲ ਜੀ, ਸ਼ੇਰ ਸਿੰਘ, ਸੁਰਿੰਦਰ ਸਿੰਘ ਮਨਚੰਦਾ ਨਾਲ ਮੇਰੀ ਗੱਲ ਹੋ ਗਈ ਕਿ ਇਕ ਟਿਕਟ ਮੇਰੇ ਖਰਚ ਤੇ ਹੋਰ ਪਰਬੰਧ ਕੀਤੀ ਜਾਵੇ ਤਾਂਕਿ ਅਸੀਂ ਦੋਵੇਂ ਜੀਅ ਵਲੈਤ ਜਾ ਸਕੀਏ।



ਸੰਤ ਏਕਮ ਸਿੰਘ ਸੌਂਧ ਚੇਅਰਮੈਨ ਯੂ. ਕੇ. ਹੋਲਾ ਕਮੇਟੀ ਅਤੇ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ

### ਮੁੜ ਮੁੜ ਪ੍ਰੋਗਰਾਮ ਤਬਦੀਲ

ਹੋਲੇ ਤੋਂ ਵਾਪਸ ਆਏ ਤਾਂ ਇੰਗਲੈਂਡ ਤੋਂ ਟੈਲੀਫੋਨਾਂ ਅਤੇ ਚਿੱਠੀਆਂ ਦਾ ਇਕ ਸਿਲਸਿਲਾ ਸ਼ੁਰੂ ਹੋ ਗਿਆ। ਇੰਗਲੈਂਡ ਵਿਚ ਮੇਰੀਆਂ ਲੜਕੀਆਂ ਹਨ ਅਤੇ ਕੀਨੀਆ ਅਫਰੀਕਾ ਵਿਚ ਸਾਡੇ ਸੰਬੰਧੀ ਸ: ਗੁਰਚੈਨ ਸਿੰਘ ਫਲੋਰਾ। ਸ: ਫਲੋਰਾ ਜੀ ਦਾ ਆਗ੍ਰਹ ਸੀ ਕਿ ਅਸੀਂ ਪਹਿਲਾਂ ਨੈਰੋਬੀ ਆਈਏ ਅਗੋਂ ਇਕੱਠੇ ਯੂ.ਕੇ. ਚਲੀਏ। ਇਹ ਸਾਰੀ ਗੱਲ ਇੰਗਲੈਂਡ ਤੋਂ ਹੁੰਦੀ ਸੀ ਕਿਉਂਕਿ ਇੰਗਲੈਂਡ ਤੋ ਸਾਰੀ ਦੁਨੀਆ ਨਾਲ ਫੋਨ ਸੰਪਰਕ ਕਰਨਾ ਬਹੁਤ ਹੀ ਸਾਧਾਰਨ ਗੱਲ ਹੈ। ਜਦੋਂ ਸ: ਫਲੋਰਾ ਜੀ ਦੀ ਇਕ ਬਹੁਤ ਹੀ ਭਾਵ ਭਿੰਨੀ ਚਿੱਠੀ ਆਈ ਅਤੇ ਨਾਲ ਲਿਖਿਆ ਸੀ ਕਿ ਸਾਡਾ ਰਿਸ਼ਤਾ ਗੁਰਸਿਖੀ ਦਾ ਹੈ। ਇਸ ਦੇ ਨਾਲ ਹੀ ਉਹਨਾਂ ਟੈਲੈਕਸ ਰਾਹੀਂ ੨ ਟਿਕਟਾਂ ਬੰਬਈ-ਨੈਰੋਬੀ-ਲੰਡਨ-ਬੰਬਈ ਹਵਾਈ ਯਾਤਰਾ ਵਾਸਤੇ ਭੇਜ ਦਿਤੀਆਂ ਤਾਂ ਸਾਡੇ ਵਾਸਤੇ ਇਸ ਪ੍ਰੋਗਰਾਮ ਤੋਂ ਇਲਾਵਾ ਕੋਈ ਚਾਰਾ ਨਹੀਂ ਸੀ ਕਿ ਅਸੀਂ ਸਤਿਗੁਰਾਂ ਵਾਲੀ ਟਿਕਟ ਛੱਡ ਕੇ, ਲੰਡਨ ਜਾਣ ਦੀ ਬਜਾਏ ਨੈਰੋਬੀ ਜਾਈਏ। ਸੋ ਅਸੀਂ ਸਤਿਗੁਰੂ ਜੀ ਦੀ ਆਗਿਆ ਨਾਲ ਸਾਰਾ ਪ੍ਰੋਗਰਾਮ

ਬਦਲ ਲਿਆ । ੬ ਅਪਰੈਲ ਨੂੰ ਅਸੀਂ ਬੰਬਈ ਤੋਂ ਉਡਣਾ ਸੀ। ਇਕ ਹਫਤੇ ਵਿਚ ਤਿਆਰ ਹੋਣਾ ਬਹੁਤ ਕਠਨ ਹੁੰਦਾ ਹੈ ਅਤੇ ਬੇ-ਸੁਆਦਾ ਵੀ। ਇਸ ਮੰਤਵ ਵਾਸਤੇ ਦਿੱਲੀ ਦੁੜਕੀ ਲੈਣੀ ਜ਼ਰੂਰੀ ਸੀ । ਪਾਸਪੋਰਟ ਵੀ ਉਥੇ ਸਨ ਅਤੇ ਇਮੀਗਰੇਸ਼ਨ ਵਾਲਿਆਂ ਤੋਂ ਬਾਹਰ ਜਾਣ ਦੀ ਪਰਵਾਨਗੀ ਵੀ ਉਥੋਂ ਹੀ ਮਿਲਣੀ ਸੀ। ਸਾਰੇ ਕੰਮ ਕਾਰ ਵਿਚ ਹੀ ਛੱਡ ਕੇ ਦਿੱਲੀ ਗਿਆ। ਜਲੰਧਰੋਂ ਬੰਬਈ ਵਾਸਤੇ ਰੇਲ ਸੀਟ ਵੀ ਬੁੱਕ ਕਰਵਾ ਗਿਆ। ਜਦੋਂ ਸਾਰਾ ਕੰਮ ਕਰਵਾ ਕੇ ਵਾਪਸ ਆਉਣ ਲਗਾ ਤਾਂ ਸ: ਹੰਸਪਾਲ ਜੀ ਤੋਂ ਸੂਚਨਾ ਮਿਲੀ, "ਯੂ.ਕੇ.ਦਾ ਸਮਾਗਮ ਦੋ ਮਹੀਨੇ ਪਿਛੇ ਪੈ ਗਿਆ ਹੈ। ਉਂਝ ਤੁਸੀਂ ਹੁਣ ਜਾਣਾ ਹੈ ਤਾਂ ਚਲੇ ਜਾਵੋ।" ਬੜੀ ਮੁਸ਼ਕਲ ਦੌੜ ਭੱਜ ਬਾਅਦ ਅਸੀਂ ਨੈਰੋਬੀ ਸਫਰ ਦਾ ਅਨੰਦ ਲੈਣ ਲਈ ਸੋਚ ਰਹੇ ਸਾਂ। ਅਸੀਂ ਪਾਸਪੋਰਟ ਤੇ ਕਾਗਜ਼ ਲੈ ਜਲੰਧਰ ਆਗਏ ਅਤੇ ਤੜਕੇ ਨੈਰੋਬੀ ਫੋਨ ਖੜਕਾਇਆ । ਸ: ਗੁਰਚੈਨ ਸਿੰਘ ਜੀ ਦਾ ਆਗ੍ਰਹਿ ਤਾਂ ਸੀ ਕਿ ਤੁਸੀਂ ਹੁਣ ਆ ਹੀ ਜਾਵੋਂ ਪਰ ਜਦ ਦੋ ਮਹੀਨੇ ਦੀ ਸਮੱਸਿਆ ਦੱਸੀ ਤਾਂ ਤੈਅ ਹੋਇਆ ਕਿ ਪ੍ਰੋਗਰਾਮ ਫੇਰ ਬਣਾਵਾਂਗੇ ।

### ਕੂਚ ਦਾ ਹੁਕਮ

ਅਸੀਂ ਮਹੀਨਾ ਕੁ ਵਾਸਤੇ ਯਾਤਰਾ ਅਗੇ ਪਾਣਾ ਸੋਚ ਲਿਆ ਪਰ ਜਦੋਂ ਅੱਠ ਅਪਰੈਲ ਨੂੰ ਸ੍ਰੀ ਭੈਣੀ ਸਾਹਿਬ ਵਿਸਾਖੀ ਦੇ ਸਮਾਗਮ ਤੇ ਪੁਜਾ ਤਾਂ ਫੇਰ ਸਕੱਤਰ ਜੀ ਦਾ ਆਦੇਸ਼ ਸੀ ਕਿ ਹੋਲਾ ਮਹੱਲਾ ਯੂ.ਕੇ. ਵਿਚ ਪਹਿਲੀਆਂ ਤਾਰੀਖਾਂ ਤੇ ਹੀ ਹੋ ਰਿਹਾ ਹੈ। "ਤੁਸੀਂ ਪਹਿਲੇ ਜੱਥੇ ਨਾਲ ਸੀਰੀਅਨ ਅਰਬ ਏਅਰ ਲਾਈਨਜ਼ ਦੇ ਜਹਾਜ਼ ਤੇ ੧੯ ਅਪਰੈਲ ਨੂੰ ਜਾਣਾ ਹੈ ਉਸ ਤੋਂ ਪਹਿਲਾਂ ਦਿੱਲੀ ਪੁਜ ਜਾਵੋ ।"

ਜਦੋਂ ਸੰਗਤਾਂ ਵਿਸਾਖੀ ਦੇ ਸਮਾਗਮ ਦਾ ਅਨੰਦ ਮਾਨ ਰਹੀਆਂ ਸਨ ਮੇਰੀ ਸੋਚ ਸੀ ਹੁਣ ਨੈਰੋਬੀ ਹੋ ਕੇ ਜਾਇਆ ਜਾਵੇ ਜਾਂ ਸਿਧੇ ਲੰਡਨ ਅਤੇ ਦੂਸਰੀ ਟਿਕਟ ਦਾ ਕੀ ਪਰਬੰਧ ਕੀਤਾ ਜਾਵੇ ।

ਜਲੰਧਰ ਦੇ ਯੂਨੀਵਰਸਲ ਟਰੈਵਲਜ਼ ਦੇ ਸ: ਮਹਿੰਦਰ ਸਿੰਘ ਬਹੁਤ ਹੰਡੇ ਵਰਤੇ ਤਜਬਾਰਕਾਰ ਏਜੰਟ ਹਨ। ਉਹਨਾਂ ਪ੍ਰੋਗਰਾਮ ਵੇਖ ਕੇ ਇਹ ਨਿਰਣਾ ਦਿਤਾ ਕਿ ਹੁਣ ਤੁਸੀਂ ਨੈਰੋਬੀ ਜਾ ਕੇ ਲੰਡਨ ਸਮਾਗਮ ਤੇ ਨਹੀਂ ਪੁਜ ਸਕੋਗੇ ਉਹਨਾਂ ਇਕ ਸੀਰੀਅਨ ਟਿਕਟ ਦਾ ਹੋਰ ਪਰਬੰਧ ਕਰ ਦਿਤਾ ਅਤੇ ਇਮੀਗਰੇਸ਼ਨ ਦੀ ਲੋੜੀਂਦੀ ਕਾਰਵਾਈ ਵਾਸਤੇ ਸਾਡੀ ਦਿੱਲੀ ਵਾਸਤੇ ਮੜ ਦੌੜ ਸ਼ੁਰੂ ਹੋ ਗਈ। ਅਗੇ ਪਿਛੇ ਛੁੱਟੀਆਂ ਸਨ ਅਤੇ ਵਿਚ ਦੋ ਦਿਨ। ਅਸੀਂ ਹੁਣ ਸਾਮਾਨ ਬੰਨ੍ਹ ਕੇ ਜਾ ਦਿੱਲੀ ਹੀ ਡੇਰੇ ਲਾਏ ।

ਬੇਸੁਆਦ ਤਾਂ ਬਹੁਤ ਦਿਨਾਂ ਤੋਂ ਹੋ ਰਹੇ ਸਾਂ ਪਰ ਉਥੇ ਜਾ ਕੇ ਅਸੀਂ ਬੇਸੁਆਦੀ ਚੋਂ ਸੁਆਦ ਲੈਣਾ ਸ਼ੁਰੂ ਕਰ ਦਿੱਤਾ।

### ਸੀਰੀਅਨ ਕੰਪਿਊਟਰ

ਦਿੱਲੀ ਜਾ ਕੇ ਕਵਿਕ ਟਰੈਵਲਜ਼ ਦੇ ਸ: ਸ਼ੇਰ ਸਿੰਘ ਜੀ ਦਲਜੀਤ ਸਿੰਘ ਸੋਖੀ ਪਾਸ ਕੋਲ ਜਾ ਕੇ ਮਾਮਲਾ ਦਸਿਆ ਤਾਂ ਉਹਨਾਂ ਕਿਹਾ ਸਾਰਾ ਕੰਮ ਹੋ ਜਾਵੇਗਾ। ਹੁਣ ਮਾਮਲਾ ਹੋਰ ਦਿਲਚਸਪ ਬਣ ਗਿਆ। ਬਖਸ਼ੀਸ਼ ਕੌਰ ਦੀ ਜਲੰਧਰੋਂ ਖਰੀਦੀ ਟਿਕਟ ਤਾਂ ਓ.ਕੇ. ਸੀ ਪਰ ਜੱਥੇ ਦੀਆਂ ਸੀਟਾਂ ਦਾ ਕੋਈ ਪਤਾ ਨਹੀਂ ਸੀ ਲਗ ਰਿਹਾ। ਕੋਈ ਸੰਪਰਕ ਵਿਚ ਗੜਬੜ ਸੀ। ਸੀਰੀਅਨ ਕੰਪਿਊਟਰ ਦਮਸ਼ਕ (Damascus) ਵਿਚੋਂ ਸੀਟਾਂ ਅਲਾਟ ਕਰਦਾ ਸੀ। ਪਹਿਲੇ ਦਿਨ ਦੀ ਲਿਸਟ ਵਿਚ ਕੇਵਲ ੧੦ ਨਾਮ ਪਰਵਾਨ ਸਨ ਇਹਨਾਂ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਬੇਬੇ ਜੀ ਵੀ ਸਨ ਅਤੇ ਮੇਰਾ ਨਾਮ ਵੀ ਸੀ ਪਰ ਬਾਕੀ ਜੱਥੇ ਦੇ ਪ੍ਰਮੁਖ ਪਰਚਾਰਕਾਂ ਅਤੇ ਰਾਗੀਆਂ ਦੇ ਨਾਮ ਨਹੀਂ ਸਨ। ਫੇਰ ਸ੍ਰੀ ਮਹਾਰਾਜ ਜੀ ਸਮੇਤ ਸਾਡੇ ਨਾਂ ਵੀ ਕੱਟੇ ਗਏ ਅਤੇ ਹੋਰ ਨਾਵਾਂ ਦੀ ਪਰਵਾਨਗੀ ਆ ਗਈ । ਸੀਰੀਅਨ ਕੰਪਿਊਟਰ ਦੇ ਹੱਥ ਸਭ ਕੁਝ ਸੀ। ਜਿਸਨੂੰ ਮਰਜ਼ੀ ਰਖ ਲਵੇ ਮਰਜ਼ੀ ਭੇਜ ਦੇਵੇ......

### ਕੰਪਿਊਟਰ ਦਾ ਪਿਆਰਾ

ਇਸ ਮਸ਼ੀਨੀ ਦਿਮਾਗ ਨੇ ਕਈ ਨਾਂ ਚੁਣੇ ਤੇ ਕਈ ਛੱਡੇ ਪਰ ਇਕ ਨਾਮ ਸੀ ਜੋ ਉਹ ਜ਼ਰੂਰ ਚੁਣਦਾ। ਉਹ ਸੀ ਮਹੰਤ ਆਤਮਾ ਸਿੰਘ ਸਨਖਤਰਾ ਜੀ ਐਡੀਟਰ ਸਤਿਜੁਗ ਦਾ। ਇਹ ਨਾਮ ਬਾਰ ਬਾਰ ਲਿਸਟ ਤੇ ਆਉਣ ਕਰਕੇ ਵਾਹਦ ਪੱਕਾ ਉਮੀਦਵਾਰ ਸੀ। ਇਸ ਵੇਲੇ ਦਿੱਲੀ-ਲੰਡਨ-ਦਮਸ਼ਕ ਵਿਚ ਟੈਲੀਫੋਨਾਂ ਦਾ ਇਕ ਅਰੁਕ ਸਿਲਸਿਲਾ ਚਲ ਰਿਹਾ ਸੀ। ਦਿਲੀ ਵਿਚ ਸ: ਸ਼ੇਰ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਗੁਰਭਜਨ ਸਿੰਘ ਨਾਮਧਾਰੀ ਅਤੇ ਯੂ.ਕੇ. ਬਰਮਿੰਘਮ ਵਿਚ ਸੰਤ ਏਕਮ ਸਿੰਘ ਅਤੇ ਸ: ਤਾਰਾ ਸਿੰਘ ਸੁਰਧਾਰ ਏਸ ਕਾਰਜ ਤੇ ਲਗੇ ਹੋਏ ਸਨ। ਅੰਤ ਇਹ ਸੂਚਨਾ

ਵੀ ਮਿਲੀ ਕਿ ਸ੍ਰੀਮਹਾਰਾਜਬੀਰ ਸਿੰਘ ਜੀ ਜਾ ਹੀ ਨਹੀਂ ਰਹੇ। ਸੰਤ ਤਰਸੇਮ ਸਿੰਘ, ਰਾਗੀ ਹਰਬੰਸ ਸਿੰਘ ਅਤੇ ਹਜ਼ੂਰੀ ਸੇਵਕ ਬਲਦੇਵ ਸਿੰਘ ਜੀ ਦੇ ਅਜੇ ਪਾਸਪੋਰਟ ਹੀ ਨਹੀਂ ਪ੍ਰਾਪਤ ਹੋਏ। ਸੁਖਵਿੰਦਰ ਪਿੰਕੀ ਦਾ ਪੀ. ਓ. ਈ. ਨਹੀਂ ਹੋਇਆ। ਸੰਤ ਖਜ਼ਾਨ ਸਿੰਘ ਰਾਗੀ ਨਹੀਂ ਪੁਜੇ। ਸ: ਸੇਵਾ ਸਿੰਘ ਤੰਬੂਆਂ ਵਾਲਿਆਂ ਦਾ ਪਰੋਗਰਾਮ ਹੀ ਬਦਲ ਗਿਆ ਹੈ। ਪਰ ਅਜਿਹਿਆਂ ਸਮਿਆਂ ਤੇ ਸਤਿਗੁਰੂ ਜੀ ਹੀ ਸਹਾਈ ਹੁੰਦੇ ਆਏ ਹਨ। ਇਹ ਮੇਰਾ ਤਜਰਬਾ ਰਿਹਾ ਹੈ। ਸੋ ਮਾਮਲਾ ਹੌਲੀ ਹੌਲੀ ਸਾਫ ਹੁੰਦਾ ਗਿਆ। ੧੯ ਦੀ ਸਵੇਰ ਨੂੰ ਸਾਡਾ ਜੱਥਾ ਪਾਲਮ ਏਅਰਪੋਰਟ ਤੇ ਲੰਡਨ ਜਾਣ ਵਾਸਤੇ ਤਿਆਰ ਖੜਾ ਸੀ।

### ਸੁਖਦੇਵ ਸਿੰਘ

ਪੰਜਾਬੀ ਦੇ ਪ੍ਰਸਿਧ ਕਵੀ ਸਵਰਗੀ ਧਨੀ ਰਾਮ ਚਾਤ੍ਰਿਕ ਨੇ ਕਿਹਾ ਹੈ ਕਿ "ਨੇਕੀ ਨਿਮ੍ਰਤਾ, ਨੀਊਣ ਨਿਰਮਾਣ ਸੇਵਾ, ਚਾਰੇ ਵੇਸ ਨੇ ਸਾਈਂ ਰੀਝਾਣ ਵਾਲੇ"। ਬਹੁਤ ਟਾਵਿਆਂ ਸਜਨਾਂ 'ਚੋਂ ਨਿਰਮਾਨ ਸੇਵਕਾਂ ਦੇ ਪਰਿਵਾਰ ਦਿਲੀ ਰਹਿੰਦੇ ਹਨ ਇਹਨਾਂ 'ਚੋਂ ਇਕ ਹੈ ਸ: ਬਲਵੰਤ ਸਿੰਘ ਜੀ ਬਾਲੀ ਨਗਰ ਦਾ ਪਰਿਵਾਰ। ਸਦਾ ਹੀ ਸੇਵਾ ਲਈ ਤਤਪਰ। ਇਹਨਾਂ ਦੇ ਵਡੇ ਸਪੁਤਰ ਤਾਂ ਚਰਨਜੀਤ ਸਿੰਘ ਕਿਸੇ ਮਗਰਲੀ ਫਲਾਈਟ ਤੇ ਯੂ. ਕੇ. ਜਾ ਰਹੇ ਸਨ। ਛੋਟੇ ਸੁਖਦੇਵ ਸਿੰਘ ਦਿਲੀ ਦੇ ਵਿਦਿਅਕ ਜਥੇ ਦੇ ਪਰਧਾਨ ਵੀ ਹਨ ਅਤੇ ਸੇਵਾ ਦੀ ਗੁੜਤੀ ਜਨਮ ਤੋਂ ਹੀ ਹੈ। ਪੰਡਿਤ ਗੋਪਾਲ ਸਿੰਘ ਜੀ ਸਾਡੇ ਜਥੇ ਵਿਚ ਹੀ ਜਾ ਰਹੇ ਸਨ। ਸੁਖਦੇਵ ਸਿੰਘ ਜੀ ਆਪਣੀ ਕਾਰ ਤੇ ਪੰਡਿਤ ਜੀ ਨੂੰ ਰਮੇਸ਼ ਨਗਰ ਅਤੇ ਸਾਨੂੰ ਦੋਹਾਂ ਜੀਆਂ ਨੂੰ ਸਰਸਵਤੀ ਗਾਰਡਨ ਤੋਂ ਸਵੇਰੇ ਪੌਣੇ ਪੰਜ ਵਜੇ ਹੀ ਲੈ ਕੇ ਪਾਲਮ ਹਵਾਈ ਅਡੇ ਤੇ ਪਹੁੰਚ ਗਏ।

### ਪਾਲਮ ਹਵਾਈ ਅੱਡਾ

ਹਵਾਈ ਅੱਡੇ ਤੇ ਸਜਨਾਂ ਦੇ ਮੇਲ ਹੋ ਰਹੇ ਸਨ। ਪਿਛਲੀਆਂ ਬੇਸੁਆਦੀਆਂ ਮੁੱਕ ਗਈਆਂ ਸਨ, ਮੇਲਾ ਸ਼ੁਰੂ ਹੋ ਚੁਕਾ ਸੀ। ਕਵਿਕ ਟਰੈਵਲਜ਼ ਵਾਲਿਆਂ ਦਾ ਬੰਦਾ ਕਹਿਣ ਲਗਾ ਤੁਸੀਂ ਅਪਣੇ ਬੰਦੇ ਪੂਰੇ ਕਰ ਲਵੋ। ਸਵਾਰੀਆਂ ਅਜੇ ਆ ਰਹੀਆਂ ਸਨ। ਉਹ ਕਹਿਣ ਲਗਾ ਇਕ ਨਾਮਧਾਰੀ ਜਾਪਦਾ ਬੰਦਾ ਅੰਦਰ ਵੀ ਬੈਠਾ ਹੈ। ਅਸੀਂ ਉਸ ਨੂੰ ਦੇਖਣ ਗਏ। ਇਹ ਸ: ਅਵਤਾਰ ਸਿੰਘ ਅੰਮ੍ਰਿਤਸਰੀ ਸੀ। ਉਸ ਦਸਿਆ ਕਿ ਮੈਨੂੰ ਟੈਲੀਫੋਨ ਗਿਆ ਤੇ ਮੈਂ ਤੜਕੇ ਢਾਈ ਵਜੇ ਦਾ ਆਣ ਕੇ ਬੈਠਾ ਹਾਂ। ਪਾਸਪੋਰਟ ਉਸਦਾ ਦਿਲੀ ਵਾਲੇ ਏਜੰਟ ਕੋਲ ਸੀ। ਅਵਤਾਰ ਸਿੰਘ ਦੀ ਫਲਾਈਟ ਤਾਂ ਜਾਣ ਵਾਲੀ ਸੀ। ਉਸ ਕੋਲ ਕੇਵਲ ਤਬਲੇ ਵਾਲਾ ਬੈਗ ਹੀ ਹੀ ਸੀ। ਉਸ ਪਾਸਪੋਰਟ ਫੜਿਆ ਤੇ ਅੰਦਰ ਦੌੜ ਗਿਆ। ਜਾਂਦੇ ਜਾਂਦੇ ਜਹਾਜ਼ ਦੀ ਸਵਾਰੀ ਬਣ ਹੀ ਗਿਆ।

ਹਵਾਈ ਅੱਡੇ ਬਾਹਰ ਜੱਥੇ ਵਾਲੇ ਇਕ ਦੂਜੇ ਨੂੰ ਮਿਲ ਰਹੇ ਅਤੇ ਪੈਰੀਂ ਹਥ ਲਾ ਲਾ ਬਗਲਗੀਰ ਹੋ ਰਹੇ ਸਨ। ਬਹੁਤਾ ਜਥਾ ਤਾਂ ਰਾਤੋ ਰਾਤ ਪਰਗਟ ਹੋਇਆ ਸੀ। ਜ: ਗਿਆਨ ਸਿੰਘ ਦਾਨ ਸਿੰਘ ਡਾਲਟੰਨ ਗੰਜ ਤੋਂ ਆਏ ਸਨ। ਹਵਾਈ ਅੱਡੇ ਸਾਹਮਣੇ ਸਾਮਾਨ ਦਾ ਢੇਰ ਲਗਾ ਸੀ ' ਸਿਤਾਰਾਂ ਤਬਲੇ ਢੋਲਕੀਆਂ ਸੂਟ ਕੇਸ ਬੈਗ ਆਦਿ। ਸ: ਮਹਿੰਦਰ ਸਿੰਘ ਡੁਬਈ ਤੋਂ ਆ ਕੇ ਵੀਡੀਓ ਕੈਮਰੇ ਰਾਹੀਂ ਸਾਰਾ ਦ੍ਰਿਸ਼ ਰਿਕਾਰਡ ਕਰਨ 'ਚ ਰੁਝੇ ਹੋਏ ਸਨ।

ਸਾਰਾ ਸਾਮਾਨ ਇਕੱਠਾ ਹੀ ਤੁਲਵਾਇਆ ਗਿਆ ਅਤੇ ਅੰਦਰ ਜਹਾਜ਼ ਤੇ ਲਦਣ ਵਾਸਤੇ ਜਾ ਚੁਕਾ ਸੀ। ਅੰਤਮ ਮੌਕੇ ਤੇ ਸਾਡੀਆਂ ਇਕ ਦੋ ਸਵਾਰੀਆਂ ਨੂੰ ਜਾਣ ਦੀ ਆਗਿਆ ਨਾ ਮਿਲੀ। ਮੇਰੀ ਧਰਮ ਪਤਨੀ ਨੂੰ ਵੀ ਜਾਣ ਦੀ ਆਗਿਆ ਨਾ ਹੋਈ। ਟਿਕਟ ਓ. ਕੇ. ਸੀ ਪਰ ਫਿਰ ਵੀ ਅਖੇ 'ਸਾਡੀ ਲਿਸਟ ਵਿਚ ਨਾਮ ਨਹੀਂ ਹੈ।' ਸਾਡਾ ਸਾਮਾਨ ਅਤੇ ਸਾਰਾ ਜਥਾ ਅੰਦਰ ਜਾ ਚੁਕਾ ਸੀ ਅਸੀਂ ਰਹਿ ਗਏ ਸੀ ਜਾਂ ਗੁਰਭਜਨ ਸਿੰਘ। ਗੁਰਭਜਨ ਸਿੰਘ ਨੇ ਸੀਰੀਅਨ ਏਅਰ ਲਾਈਨਜ਼ ਦੇ ਮੈਨੇਜਰ ਨਾਲ ਆਖਰ ਗਲ ਕੀਤੀ। ਉਹ ਕਹਿਣ ਸੀਟ ਖਾਲੀ ਹੋਈ ਤਾਂ ਗਲ ਬਣੇਗੀ ਨਹੀਂ ਤਾਂ ਬਿਲਕੁਲ ਨਹੀਂ। ਅਸੀਂ ਕਹੀਏ ਜਦੋਂ ਸਾਡੇ ਗਰੁਪ ਵਿਚੋਂ ਹੀ ਕਿੰਨੇ ਸਾਰੇ ਵਿਅਕਤੀ ਨਹੀਂ ਜਾ ਰਹੇ ਫਿਰ ਵੀ ਸੀਟ ਕਿਉਂ ਖਾਲੀ ਨਹੀਂ? ਕਾਫੀ ਐਜੀਟੇਸ਼ਨ ਬਾਅਦ ਜਦ ਆਗਿਆ ਮਿਲ ਗਈ ਤਾਂ ਅਸੀਂ ਝਟ ਪਟ ਬਾਕੀ ਕਾਰਵਾਈਆਂ ਪੂਰੀਆਂ ਕਰ ਕੇ ਉਦੋਂ ਅੰਦਰ ਪਹੁੰਚੇ ਜਦੋਂ ਆਖਰੀ ਬਸ ਭਰ ਕੇ ਜਹਾਜ਼ ਵਲ ਜਾ ਰਹੀ ਸੀ।

ਸੀਰੀਅਨ ਏਅਰ ਫਲਾਈਟ ਨੰਬਰ ੫੦੨ ਨਵੀ ਦਿਲੀ ਤੋਂ ੯ ਕੁ ਵਜੇ ਚਲਣ ਨੂੰ ਤਿਆਰ ਸੀ। ਸੀਟਾਂ ਦੀ ਰੀਜ਼ਰਵੇਸ਼ਨ ਕੋਈ ਨਹੀਂ ਸੀ। ਜਿਥੇ ਸੀਟ ਮਿਲੇ ਬੈਠ ਜਾਵੋ। ਬੋਇੰਗ ਜਹਾਜ਼ ਲਗਭਗ ਭਰਿਆ ਹੋਇਆ ਸੀ। ਇਸ ਵਿਚ ੩੪ ਵਿਅਕਤੀਆਂ ਦਾ ਇਹ ਵਿਸ਼ੇਸ਼ ਨਾਮਧਾਰੀ ਗਰੁਪ ਯਾਤਰੀਆਂ ਦੀ ਉਤਸੁਕਤਾ ਦਾ ਕਾਰਨ ਸੀ,

ਜਿਸ ਵਿਚ ਹੇਠ ਲਿਖੇ ਵਿਅਕਤੀ ਸ਼ਾਮਲ ਸਨ।

੧. ਪੰਡਿਤ ਗੋਪਾਲ ਸਿੰਘ ਜੀ ਪ੍ਰਸਿਧ ਵਿਦਵਾਨ ਜੋ ਪਿਛਲੀ ਅਧੀ ਸਦੀ ਤੋਂ ਨਾਮਧਾਰੀ ਜਗਤ ਤੇ ਛਾਏ ਹੋਏ ਹਨ ਅਤੇ ਅਣ-ਗਿਣਤਵਾਰ ਵਦੇਸ਼ਾਂ ਦੀ ਸੈਰ ਕਰ ਚੁਕੇ ਹਨ।

੨. ਜਥੇਦਾਰ ਗਿਆਨ ਸਿੰਘ ਜੀ ਵੀਰੋਕੇ ਪ੍ਰਸਿੱਧ ਕੀਰਤਨਕਾਰ, ਵਿਆਖਿਆਕਾਰ ਅਤੇ ਹਜ਼ੂਰੀ ਪਰਚਾਰਕ।

੩. ਜਥੇਦਾਰ ਦਾਨ ਸਿੰਘ ਜੀ ਕੀਰਤਨਕਾਰ।

੪. ਸੰਤ ਹਰਿਭਜਨ ਸਿੰਘ ਜੀ ਹਜ਼ੂਰੀ ਰਾਗੀ ਅਤੇ ਸੰਗੀਤ ਵਿਦਿਆਲੇ ਦੇ ਅਧਿਆਪਕ।

੫. ਲੇਖਕ, ਬੁਲਾਰੇ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਬਜ਼ੁਰਗ ਮਾਸਟਰ ਨਿਹਾਲ ਸਿੰਘ ਜੀ।

੬. ਬੀਤੇ ਦੀਆਂ ਪੈੜਾਂ ਦੇ ਲੇਖਕ ਅਤੇ ਸਤਿਜੁਗ ਦੇ ਸਾਬਕਾ ਸੰਪਾਦਕ ਪ੍ਰੀਤਮ ਸਿੰਘ ਕਵੀ।

੭. ਲੇਖਕ ਪਰਬੰਧਕ ਸਟੇਜ ਸਕੱਤਰ ਅਤੇ ਸਤਿਜੁਗ ਦੇ ਵਰਤਮਾਨ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਵੀ।

੮. ਸਤਿਗੁਰੂ ਜੀ ਦੇ ਸਾਬਕਾ ਸਕੱਤਰ ਗੁਰਭਜਨ ਸਿੰਘ ਨਾਮਧਾਰੀ।

੯. ਸਤਿਗੁਰੂ ਜੀ ਦੇ ਅਨਿੰਨ ਸੇਵਕ ਕਾਰ ਚਾਲਕ ਗੁਰਮੁਖ ਸਿੰਘ ਜੀ।

੧੦. ਨੌਜਵਾਨ ਕਲਾਕਾਰ ਤਾਰ ਸ਼ਹਿਨਾਈ ਵਾਦਕ ਬਲਜੀਤ ਸਿੰਘ।

੧੧. ਪੰਜਾਬੀ ਸਾਹਿਤਕ ਜਗਤ ਦੀ ਪ੍ਰਸਿਧ ਹਸਤੀ, ਆਲੋਚਕ,ਕਵੀ ਡਾ: ਹਰਿਭਜਨ ਸਿੰਘ(ਦਿਲੀ ਯੂਨੀਵਰਸਟੀ)।

੧੨. ਪ੍ਰਸਿਧ ਪੰਜਾਬੀ ਹਾਸਰਾਸ ਕਵੀ ਸ: ਚੰਨਣ ਸਿੰਘ ਚਮਨ ਹਰਗੋਬਿੰਦਪੁਰੀ।

੧੩. ਸਮਾਗਮਾਂ ਦੇ ਪਰਬੰਧਕ ਸੰਤ ਦਿਆਲ ਸਿੰਘ ਫਗਵਾੜਾ।

੧੪. ਸੰਤ ਮਹਿੰਦਰ ਸਿੰਘ ਬਾਲੀ ਨਗਰ ਦਿਲੀ ਦੇ ਉਦਯੋਗਪਤੀ ਅਤੇ ਸੋਸ਼ਲ ਵਰਕਰ।

੧੫. ਬੀਬੀ ਹਰਬੰਸ ਕੋਰ ਸੁਪਤਨੀ ਸੰਤ ਮਹਿੰਦਰ ਸਿੰਘ

੧੬-੧੭. ਸਾਹਿਬ ਸਿੰਘ ਤੇ ਸੋਨੂੰ ਸੰਤ ਮਹਿੰਦਰ ਸਿੰਘ ਦੇ ਕਾਕੇ।

੧੮. ਸ: ਸਵਰਣ ਸਿੰਘ ਖੁਰਸ਼ੇਦਪੁਰ (ਨਕੋਦਰ)।

੧੯. ਗੁਰਨਾਮ ਸਿੰਘ ਸੰਤ ਨਗਰ।

੨੦. ਬੀਬੀ ਅਮਰ ਕੋਰ ਸੰਤ ਨਗਰ।

੨੧. ਸੰਤ ਮਹਿੰਦਰ ਭਮਰਾ ਡੁਬਈ ਵੀਡੀਓ ਕੈਮਰਾਮੈਨ।

੨੨. ਬੀਬੀ ਕਸ਼ਮੀਰ ਕੋਰ ਸੁਪਤਨੀ ਸੰਤ ਮਹਿੰਦਰ ਸਿੰਘ।

### ਦਿੱਲੀ ਤੋਂ ਸ਼ਾਰਜਾ

ਜਹਾਜ਼ ਦਿਲੀ ਤੋਂ ੯.੩੫ ਤੇ ਚਲਿਆ ਅਤੇ ਭਾਰਤੀ ਸਮੇਂ ਅਨੁਸਾਰ ੧੨.੪੫ ਤੇ ਯੂਨਾਈਟਿਡ ਅਰਬ ਇਮਾਰਿਟਸ ਦੇ ਹਵਾਈ ਅੱਡੇ ਸ਼ਾਰਜਾ ਤੇ ਜਾ ਉਤਰਿਆ। ਸ਼ਾਰਜਾ ਡੁਬਈ ਤੋਂ ਕੋਈ ੧੫ ਕੁ ਮੀਲ ਹੀ ਦੂਰ ਹੈ। ਇਸ ਸਮੇਂ ਦੂਰ ਦੂਰ ਥਾਵਾਂ ਤੇ ਅੱਗ ਦੇ ਵੱਡੇ ਵੱਡੇ ਭੰਬੂਕੇ ਨਿਕਲਦੇ ਦਿਖਾਈ ਦੇ ਰਹੇ ਸਨ। ਇਹ ਅਰਬ ਇਲਾਕਾ ਪੈਟਰੋਲ ਦੇ ਭੰਡਾਰਾਂ ਕਰਕੇ ਮਸ਼ਹੂਰ ਹੈ। ਕਚੇ ਤੇਲ ਨੂੰ ਸਾਫ ਕਰਕੇ ਪਟਰੋਲ ਵੱਖ ਅਤੇ ਹੋਰ ਸਾਮਾਨ ਵਖ ਕਰ ਲਿਆ ਜਾਂਦਾ ਹੈਂ। ਇਹਨਾਂ ਕਾਰਖਾਨਿਆਂ ਵਿਚੋਂ ਹੀ ਦੂਰ ਦੂਰ ਤੋਂ ਲੰਬੂ ਲਗੇ ਦਿਸ ਰਹੇ ਸਨ।

ਸ਼ਾਰਜਾ ਵਿਚ ਇਕ ਘੰਟਾ ਜਹਾਜ਼ ਠਹਿਰਿਆ ਪਰ ਸਵਾਰੀਆਂ ਅੰਦਰ ਹੀ ਰਹੀਆਂ। ਸ਼ੀਸ਼ਿਆਂ ਚੋਂ ਨਵਾਂ ਅੱਡਾ ਬਣਦਾ ਦਿਸ ਰਿਹਾ ਸੀ। ਇਸ ਸਾਰੇ ਇਲਾਕੇ ਦਾ ਹੀ ਜ਼ਬਰਦਸਤ ਵਿਕਾਸ ਹੋ ਰਿਹਾ ਹੈ। ਭਾਰਤ ਅਤੇ ਪਾਕਿਸਤਾਨ ਤੋਂ ਲੱਖਾਂ ਕਾਰੀਗਰ ਮਜ਼ਦੂਰ ਇਹਨਾਂ ਅਰਬ ਦੇਸ਼ਾਂ ਵਿਚ ਆਏ ਹੋਏ ਹਨ। ਜਹਾਜ਼ ਦੇ ਬਾਹਰ ਜ਼ਬਰਦਸਤ ਧੁੱਪ ਅਤੇ ਗਰਮੀ ਸੀ ਪਰ ਅੰਦਰ ਦਰਵਾਜ਼ੇ ਬੰਦ ਹੋਣ ਕਾਰਨ ਗਰਮੀ ਸਹਿਣਯੋਗ ਸੀ।

### ਸ਼ਾਰਜਾ ਤੋਂ ਦਮਸ਼ਕ

ਸ਼ਾਰਜਾ ਤੋਂ ਇਕ ਲੰਮੀ ਉਡਾਣ ਜਹਾਜ਼ ਨੇ ਲਈ ਅਤੇ ਸਵਾ ਤਿੰਨ ਘੰਟੇ ਦਾ ਸਫਰ ਤੈਅ ਕਰਕੇ ਸੀਰੀਆ ਦੀ ਰਾਜਧਾਨੀ ਦਮਸ਼ਕ (ਜਿਸ ਨੂੰ ਅੰਗਰੇਜ਼ੀ ਵਿਚ ਦਮੈਸਕਸ ਕਹਿੰਦੇ ਹਨ) ਜਾ ਉਤਰਿਆ। ਇਥੇ ਜਹਾਜ਼ ਤਬਦੀਲ ਕਰਨਾ ਸੀ ਅਤੇ ਦੋ ਘੰਟੇ ਰੁਕਣਾ ਸੀ। ਜਹਾਜ਼ ਦੇ ਦਰਵਾਜ਼ੇ ਨਾਲ ਹੀ ਇਕ ਮਸਨੂਈ ਗਲੀ ਲਾ ਦਿਤੀ ਗਈ ਅਤੇ ਅਸੀਂ ਅੰਦਰੋਂ ਅੰਦਰੀਂ ਹਵਾਈ ਅੱਡੇ ਦੇ ਵੱਡੇ ਹਾਲ ਵਿਚ ਪਹੁੰਚ ਗਏ। ਇਹ ਥਾਂ ਲਿਸ਼ ਲਿਸ਼ ਕਰਦੀ ਬਹੁਤ ਖੂਬਸੂਰਤ ਅਤੇ ਸਾਫ ਸੀ।

ਜਹਾਜ਼ ਦੇ ਰੁਕਣ ਕਰਕੇ ਸਵਾਰੀਆਂ ਨੂੰ ਫਿਰ ਤੁਰਕੇ

ਲੱਤਾਂ ਖੋਹਲਣ ਦਾ ਸਮਾਂ ਮਿਲ ਗਿਆ। ਜਲ ਪਾਣ ਕਰਨ ਅਤੇ ਜਲ ਵਰਤਣ ਦਾ ਮੌਕਾ ਵੀ ਲਭਾ। ਏਥੇ ਬਹੁਤ ਵਧੀਆ ਠੰਡਾ ਪਾਣੀ ਸੀ। ਸੀਰੀਆ ਦਾ ਇਲਾਕਾ ਇਕ ਬੰਨੇ ਮਿਸਰ ਨਾਲ ਲਗਦਾ ਹੈ ਦੂਸਰੇ ਬੰਨੇ ਇਸਰਾਈਲ ਨਾਲ ਅਤੇ ਤੀਸਰੇ ਪਾਸੇ ਲਿਬਨਾਨ ਨਾਲ। ਇਹ ਸਾਰਾ ਇਲਾਕਾ ਅਰਬ ਇਜ਼ਰਾਈਲੀ ਜੰਗ ਅਤੇ ਅੰਦਰੂਨੀ ਗੜਬੜਾਂ ਦਾ ਇਲਾਕਾ ਵੀ ਬਣਿਆ ਹੋਇਆ ਹੈ।

### ਹਵਾਈ ਅੱਡੇ ਤੇ ਰੁਲਦੇ ਪੰਜਾਬੀ

ਹਵਾਈ ਅੱਡੇ ਤੇ ਤਿੰਨ ਪੰਜਾਬੀ ਮਿਲੇ ਜੋ ਰਜ਼ਗਾਰ ਦੀ ਭਾਲ ਵਿਚ ਆਏ ਸਨ ਅਤੇ ਜਿਨ੍ਹਾਂ ਨੇ ਨੇੜਿਓਂ ਹੀ ਸਰਹੱਦ ਪਾਰ ਕਰਕੇ ਬਸਾਂ ਰਾਹੀਂ ਲਿਬਨਾਨ ਜਾਣਾ ਸੀ ਪਰ ਉਹ ਡਾਲਰਾਂ ਖੁਣੋਂ ਰੁਲਦੇ ਤਿੰਨ ਦਿਨ ਤੋਂ ਉਥੇ ਹੀ ਬੈਠੇ ਸਨ। ਸਾਰਿਆਂ ਨੇ ਅਪਣੀ ਰਕਮ ਇਕੱਠੀ ਕਰਕੇ ਆਪਣਾ ਚੋਥਾ ਸਾਥੀ ਬਾਹਰ ਭੇਜਿਆ ਹੋਇਆ ਸੀ। ਹੁਣ ਉਹ ਬਾਹਰੋਂ ਰਕਮ ਦਾ ਪਰਬੰਧ ਕਰਕੇ ਆਵੇ ਤਾਂ ਇਹਨਾਂ ਨੂੰ ਛੁਡਾ ਕੇ ਲੈ ਜਾਵੇ। ਵਿਚਾਰੇ ਪਾਣੀ ਪੀ ਪੀ ਕੇ ਹੀ ਗੁਜ਼ਾਰਾ ਕਰ ਰਹੇ ਸਨ ਅਤੇ ਕੁਰਸੀਆਂ ਤੇ ਸੌਂ ਰਹਿੰਦੇ ਸਨ। ਅਜਿਹੇ ਬਹੁਤ ਸਾਰੇ ਰੁਜ਼ਗਾਰ ਦੀ ਭਾਲ ਵਿਚ ਗਏ ਯਾਤਰੂਆਂ ਦਾ ਹਾਲ ਹੁੰਦਾ ਹੈ।

### ਚਲੋ ਜਰਮਨੀ ਨੂੰ

ਜਹਾਜ਼ ੭ ਵਜੇ ਸ਼ਾਮ ਭਾਰਤੀ ਸਮੇਂ ਅਨੁਸਾਰ ਮੁੜ ਉਡਿਆ। ਹੁਣ ਸਾਡੀ ਫਲਾਈਟ ਨੰਬਰ ੪੦੩ ਹੋ ਗਈ ਸੀ। ਪਹਿਲਾਂ ਕੁਝ ਬਦਲੀਆਂ ਆਈਆਂ ਉਹਨਾਂ ਨੂੰ ਚੀਰਦਾ ਹੋਇਆ ਜਹਾਜ਼ ਹੋਰ ਉਤਾਹ ਹੋਰ ਉਤਾਂਹ ਹੋ ਗਿਆ। ਸਾਡੀਆਂ ਘੜੀਆਂ ਹੁਣ ਭਾਵੇਂ ੭.੩੦ ਵਜਾ ਰਹੀਆਂ ਸਨ ਪਰ ਅਜੇ ਸ਼ਾਮ ਦਾ ਕਿਤੇ ਨਾਮ ਨਿਸ਼ਾਨ ਵੀ ਨਹੀਂ ਸੀ। ਇਸ ਵੇਲੇ ਭਾਰਤ ਵਿਚ ਲੋਕ ਸ਼ਾਮ ਵੇਲੇ ਆਪਣੇ ਆਪਣੇ ਟੀ.ਵੀ. ਸੈਟਾਂ ਕੋਲ ਬੈਠੇ ਹੋਣਗੇ ਪਰ ਇਥੇ ਖੂਬ ਦਿਨ ਚੜ੍ਹਿਆ ਹੋਇਆ ਸੀ। ਸੂਰਜ ਦੀ ਚਮਕ ਬਰਦਾਸ਼ਤ ਨਹੀਂ ਹੋ ਰਹੀ ਸੀ ਅਤੇ ਸਵਾਰੀਆਂ ਜਹਾਜ਼ ਦੇ ਸ਼ੀਸ਼ਿਆਂ ਦੇ ਸ਼ਟਰ ਸੁਟ ਕੇ ਗਰਮੀ ਤੋਂ ਬਚਾਅ ਕਰ ਰਹੀਆਂ ਸਨ। ਜਹਾਜ਼ ਤੇਜ਼ੀ ਨਾਲ ੪੦ ਹਜ਼ਾਰ ਫੁਟ ਦੀ ਉਚਾਈ ਤੇ ਉਡਿਆ ਜਾ ਰਿਹਾ ਸੀ ਅਤੇ ਹੇਠਾਂ ਬਦਲੋਟੀਆਂ ਦੇ ਭੰਡਾਰ ਹੀ ਦਿਸ ਰਹੇ ਸਨ ਜਿਵੇਂ ਕੁਦਰਤ ਨੇ ਪਾਣੀ ਦੀਆਂ ਟੈਂਕੀਆਂ ਭਰ ਕੇ ਸੁਰੱਖਿਅਤ ਰਖੀਆਂ ਹੋਣ ਉਹਨਾਂ ਉਪਰ ਹੋਰ ਚਿੱਟੇ ਗੂਹੜੇ ਬਦਲਾਂ ਦੀ ਤਹਿ ਸੀ ਜਿਵੇਂ ਧਰਤੀ ਰੂੰ ਦਾ ਹੀ ਰੂਪ ਹੋ ਗਈ ਹੈ। ਜਿਧਰ ਨਜ਼ਰ ਮਾਰੋ ਚਿੱਟਾ ਰੂੰ। ਲਗਦਾ ਸੀ ਧਰਤੀ ਵਰਗੀ ਪਿਆਰੀ ਚੀਜ਼ ਨੂੰ ਕਦਰਤ ਗਲਾਫਾਂ ਵਿਚ ਵਲੇਟ ਕੇ ਰਖ ਰਹੀ ਏ। ਮਹੰਤ ਆਤਮਾ ਸਿੰਘ ਕਾਪੀ ਤੇ ਨੋਟ ਲੈ ਰਹੇ ਹਨ ਮੈਂ ਉਹਨਾਂ ਦਾ ਪਰਬੰਧ ਸ਼ੀਸ਼ੇ ਕੋਲ ਕਰ ਦਿਤਾ। ਤਾਂ ਜੋ ਉਹ ਅੱਖੀਂ ਡਿਠਾ ਨਜ਼ਾਰਾ ਨੋਟ ਕਰ ਸਕਣ। ਪੂਰਾ ਵਿਵਰਨ ਤਾਂ ਸਤਿਜੁਗ ਵਿਚ ਪੜ੍ਹਾਂਗੇ। ਜ: ਗਿਆਨ ਸਿੰਘ ਜੀ ਦੀ ਮਾਲਾ ਚਲ ਰਹੀ ਸੀ।

### ਮਿਉਨਿਖ

ਅਸੀਂ ਜਰਮਨ ਨੂੰ ਜਾ ਰਹੇ ਸਾਂ ਮਿਊਨਿਖ ਸ਼ਹਿਰ ਜਿਥੇ ੧੯੭੨ ਵਿਚ ਉਲੰਪਿਕ ਖੇਡਾਂ ਹੋਈਆਂ ਸਨ।

ਲਗ ਭਗ ਗਿਆਰਾਂ ਵਜੇ ਜਹਾਜ਼ ਜਰਮਨ ਸ਼ਹਿਰ ਮਿਊਨਿਖ ਦੇ ਹਵਾਈ ਅੱਡੇ ਉਤੇ ਸੀ। ਆਕਾਸ਼ ਵਿਚ ਅਜੇ ਵੀ ਧੁਪ ਸੀ ਪਰ ਥਲੇ ਬਦਲਾਂ ਦੀ ਤਹਿ ਵਿਚੋਂ ਨਜ਼ਰ ਪੈ ਜਾਂਦਾ ਕਿ ਧਰਤੀ ਤੇ ਕੁਝ ਹਨੇਰਾ ਹੈ ਅਤੇ ਮੀਂਹ ਵਰ੍ਹ ਰਿਹਾ ਹੈ। ਸੜਕਾਂ ਭਿਜੀਆਂ ਪਈਆਂ ਸਨ। ਜਹਾਜ਼ ਦੇ ਹੇਠਾਂ ਉਤਰਨ ਨਾਲ ਹਨੇਰਾ ਹੋਰ ਵਧ ਰਿਹਾ ਸੀ। ਬਿਜਲੀ ਦੀਆਂ ਤੇਜ਼ ਰੋਸ਼ਨੀਆਂ ਦੇ ਆਸਰੇ ਜਹਾਜ਼ ਅਪਣੇ ਰਾਹ ਤੇ ਜਾ ਰਿਹਾ ਸੀ। ਬਦਲ ਅਤੇ ਧੁੰਦ ਜਿਹੀ ਦਾ ਗੂੜ੍ਹਾ ਪਰਛਾਵਾਂ ਸੀ। ਰਨ-ਵੇ ਤੇ ਜਦ ਜਹਾਜ਼ ਦੌੜ ਰਿਹਾ ਸੀ ਤਾਂ ਪਾਣੀ ਦੀਆਂ ਪਿਚਕਾਰੀਆਂ ਜਹਾਜ਼ ਦੇ ਪਹੀਆਂ ਹੇਠੋਂ ਨਿਕਲ ਰਹੀਆਂ ਸਨ।

ਇਥੇ ਬਹੁਤ ਸਾਰੀਆਂ ਸਵਾਰੀਆਂ ਲਹਿ ਗਈਆਂ ਸਨ ਪਰ ਚੜ੍ਹੀਆਂ ਨਹੀਂ ਸਨ। ਜਹਾਜ਼ ਕਾਫੀ ਖਾਲੀ ਹੋ ਗਿਆ ਸੀ। ਗੁਰਭਜਨ ਸਿੰਘ ਨੇ ਦਸਿਆ ਕਿ ਪਿਛਲਾ ਦਰਵਾਜ਼ਾ ਖੁਲਾ ਹੈ ਜਾ ਕੇ ਸ਼ਹਿਰ ਦਾ ਨਜ਼ਾਰਾ ਦੇਖੋ। ਬਾਹਰ ਤੱਕਿਆ ਸੀਤ ਹਵਾ ਦਾਂ ਬੁਲਾ ਸੁੰਨ ਕਰ ਗਿਆ। ਏਅਰ ਹੋਸਟੈਸ ਬਾਹਰ ਝਾਕਣ ਤੋਂ ਮਨ੍ਹਾ ਕਰ ਰਹੀ ਸੀ ਪਰ ਸਾਡੇ ਪੱਤਰਕਾਰ ਹੋਣ ਦਾ ਲਿਹਾਜ਼ ਕਰ ਗਈ। ਹਵਾਈ ਅੱਡਾ ਅਣਗਿਣਤ ਛੋਟੇ ਤੋਂ ਛੋਟੇ ਅਤੇ ਵੱਡੇ ਤੋਂ ਵੱਡੇ ਜਹਾਜ਼ਾਂ ਨਾਲ ਭਰਿਆ ਪਿਆ ਸੀ। ਜਹਾਜ਼ ਦੇ ਪਿਛੇ ਜਹਾਜ਼ ਅੱਡੇ ਤੇ ਉਤਰ ਰਿਹਾ ਸੀ। ਦੂਰ ਦੂਰ ਤਕ ਰੋਸ਼ਨੀਆਂ ਦਾ ਇਕ ਅਟੁਟ ਸਿਲਸਿਲਾ ਸੀ। ਮੋਟਰ ਗੱਡੀਆਂ ਦੌੜ ਰਹੀਆਂ ਸਨ। ਬਾਹਰ ਦੀ ਠੰਡ ਦਾ ਅਸਰ ਅੰਦਰ ਹੋਣਾ ਸ਼ੁਰੂ ਹੋ ਗਿਆ ਸੀ। ਲੋਕ ਗਰਮ ਕਪੜੇ ਕਢ ਰਹੇ ਸਨ। ਪ੍ਰੀਤਮ ਸਿੰਘ ਕਵੀ ਅੰਚਕਨਧਾਰੀ ਹੋ ਗਏ ਸਨ। ਸੀਟਾਂ ਖਾਲੀ ਹੋ ਗਈਆਂ ਸਨ। ਚੌਦਾਂ ਘੰਟੇ ਦਾ ਸਫਰ ਹੋ ਚੁਕਾ ਸੀ ਸਵਾਰੀਆਂ

ਸੀਟਾਂ ਤੇ ਹੀ ਲੇਟ ਗਈਆਂ ਸਨ। ਪੰਡਿਤ ਜੀ, ਦਾਨ ਸਿੰਘ, ਗੁਰਮੁਖ ਸਿੰਘ, ਬਲਜੀਤ ਸਿੰਘ ਗੂੜੀ ਨੀਂਦ ਸੁਤੇ ਪਏ ਸਨ। ਮਹੰਤ ਆਤਮਾ ਸਿੰਘ ਜ: ਗਿਆਨ ਸਿੰਘ ਜੀ ਦੀ ਸੀਟ ਤੇ ਹੀ ਲਮਲੇਟ ਹੋਏ ਪਏ ਸਨ। ਮਹਿੰਦਰ ਸਿੰਘ ਡੁਬਈ ਵਾਲੇ ਜਹਾਜ਼ ਵਿਚ ਵੀ ਵੀਡੀਓ ਰਿਕਾਰਡਿੰਗ ਕਰੀ ਜਾ ਰਹੇ ਸਨ।

ਭਾਰਤੀ ਵਕਤ ਅਨੁਸਾਰ ਰਾਤ ਦੇ ੧੧.੩੦ ਵਜ ਗਏ ਸਨ। ਪਰ ਹਵਾਈ ਅੱਡੇ ਤੇ ਅਜੇ ਵੀ ਹਨੇਰਾ ਨਹੀਂ ਸੀ ਹੋਇਆ ਬਦਲਾਂ ਕਾਰਨ ਕੁਝ ਘੁਸਮੁਸਾ ਜਿਹਾ ਜ਼ਰੂਰ ਸੀ। ਹੁਣ ਲਕਾਂ ਦੁਆਲੇ ਪੇਟੀਆਂ ਬੰਨਣ ਦਾ ਆਦੇਸ਼ ਆ ਗਿਆ।

ਰਾਤ ਬਰਾਂ ਵਜੇ ਜਹਾਜ਼ ਮਿਓਨਿਖ ਤੋਂ ਚਲਿਆ। ਦੂਰ ਦੂਰ ਰੌਸ਼ਨੀਆਂ ਦਾ ਫੈਲਾਓ ਸ਼ਹਿਰ ਦੀ ਵਿਸ਼ਾਲ ਹੋਂਦ ਦਾ ਅਹਿਸਾਸ ਕਰਵਾ ਰਿਹਾ ਸੀ। ਬਸ ਘੰਟੇ ਡੇਢ ਤਕ ਅਸੀਂ ਲੰਡਨ ਦੇ ਹਵਾਈ ਅੱਡੇ ਤੇ ਹੋਵਾਂਗੇ।

## ਲੰਡਨ ਵਲ ਧਾਈ

ਜਰਮਨੀ ਤੋਂ ਅਗੇ ਫਰਾਂਸ ਦੀਆਂ ਹਵਾਵਾਂ ਵਿਚ ਉਡਦੇ ਹੋਏ ਲੰਡਨ ਜਾ ਰਹੇ ਹਾਂ। ਫਰਾਂਸ ਅਤੇ ਇੰਗਲੈਂਡ ਦੀ ਸਰਹੱਦ ਵਿਚ ੧੪ ਮੀਲ ਦੇ ਸਮੁੰਦਰ ਦੀ ਵਿਥ ਹੈ। ਸਮੁੰਦਰ ਉਪਰ ਬਦਲ ਛਾਏ ਹੋਏ ਸਨ। ਪਰ ਸੂਰਜ ਅਜੇ ਵੀ ਛਿਪਿਆ ਨਹੀਂ ਸੀ। ਹੁਣ ਬਦਲਾਂ ਵਿਚੋਂ ਹੇਠਾਂ ਕਿਤੇ ਕਿਤੇ ਬੱਤੀਆਂ ਦਿਖਾਈ ਦੇ ਰਹੀਆਂ ਸਨ। ਤੇ ਹੁਣ ਇਕ ਅਦਭੁਤ ਨਜ਼ਾਰਾ ਸ਼ੁਰੂ ਹੋ ਗਿਆ ਸੀ। ਥੱਲੇ ਚਮਕਦੀਆਂ ਬੱਤੀਆਂ ਦਾ ਇਕ ਵਿਸ਼ਾਲ ਸਿਲਸਿਲਾ ਸ਼ੁਰੂ ਹੋ ਗਿਆ। ਜਿਥੋਂ ਤਕ ਨਜ਼ਰ ਜਾਵੇ ਰੋਸ਼ਨੀਆਂ ਹੀ ਰੋਸ਼ਨੀਆਂ ਦੀਆਂ ਇਕ ਤਰਤੀਬ'ਚ ਲੰਮੀਆਂ ਕਤਾਰਾਂ। ਇਵੇਂ ਜਾਪੇ ਜਿਵੇਂ ਅਸੀਂ ਬਹੁਤ ਸੰਘਣੇ ਤ਼ਾਰਿਕਾ ਮੰਡਲ ਦੇ ਉਪਰ ਤੈਰ ਰਹੇ ਹਾਂ। ਮੁਸਾਫਰ ਜਹਾਜ਼ ਦੇ ਸ਼ੀਸ਼ਿਆਂ ਵਿਚੋਂ ਮੁੜ ਮੁੜਕੇ ਥਲੇ ਦਾ ਨਜ਼ਾਰਾ ਮਾਨ ਰਹੇ ਹਨ। ਅੰਦਾਜ਼ਾ ਸੀ ਸ਼ਹਿਰ ਆ ਗਿਆ ਹੈ ਹੁਣੇ ਹੀ ਇਹ ਸਿਲਸਿਲਾ ਜਹਾਜ਼ ਦੇ ਉਤਰਨ ਨਾਲ ਸਮਾਪਤ ਹੋਵੇਗਾ ਪਰ ਜਹਾਜ਼ ਤਾਂ ਅਗੇ ਹੀ ਵਧਦਾ ਜਾ ਰਿਹਾ ਸੀ ਅਤੇ ਹੇਠਾਂ ਤਾਰਿਕਾ ਮੰਡਲ ਵਿਚ ਬੱਤੀਆਂ ਜਨਕ ਮੋਤੀਆਂ ਹੀਰਿਆਂ ਪੰਨਿਆਂ ਵਾਂਗ ਜਗਮਗ ਜਗਮਗ ਕਰ ਰਹੀਆਂ ਸਨ। ਮੀਲਾਂ ਤੀਕ ਰੌਸ਼ਨ ਲੜੀਆਂ ਸਜੀਆਂ ਸਨ। ਹੁਣ ਜਹਾਜ਼ ਹੇਠਾਂ ਆ ਰਿਹਾ ਸੀ। ਦ੍ਰਿਸ਼ ਹੋਰ ਗੂਹੜਾ ਤੇ ਸੁਹਾਵਣਾ ਹੋ ਰਿਹਾ ਸੀ। ਥਲੇ ਕਾਰਾਂ ਦੌੜਦੀਆਂ ਬਸਾਂ ਚਲਦੀਆਂ ਵੀ ਦਿੱਸ ਰਹੀਆਂ ਸਨ। ਦਰਖਤਾਂ ਦੀਆਂ ਲੰਮੀਆਂ ਲਾਈਨਾਂ ਵਿਚੋਂ ਉਭਰਦੀਆਂ ਰੋਸ਼ਨੀਆਂ ਸ਼ਹਿਰ ਦੀ ਅਮੀਰੀ ਦਾ ਅਹਿਸਾਸ ਕਰਵਾ ਰਹੀਆਂ ਸਨ। ਇਸੇ ਚਮਕ ਦਮਕ ਵਿਚ ਹੀਥਰੋ ਦਾ ਹਵਾਈ ਅੱਡਾ ਦਿਸਿਆ। ਇਹ ਵੀ ਵਿਸ਼ਾਲ ਰੌਸ਼ਨੀਆਂ ਦਾ ਹੀ ਸਿਲਸਿਲਾ ਸੀ। ਜਹਾਜ਼ਾਂ ਦੀ ਭਰਮਾਰ ਸੀ। ਜਹਾਜ਼ ਉਤਰ ਰਹੇ ਤੇ ਚੜ੍ਹ ਰਹੇ ਸਨ। ਜਦੋਂ ਸਾਡਾ ਜਹਾਜ਼ ਆਖਰ ਰੱਨਵੇ (ਸੜਕ) ਤੇ ਉਤਰ ਗਿਆ ਤਾਂ ਦੇਖਿਆ ਕਿ ਬਹੁਤ ਸਾਰੇ ਜਹਾਜ਼ ਅਗੜ ਪਿਛੜ ਲਾਈਨ ਲਗਾ ਕੇ ਜਾ ਰਹੇ ਸਨ। ਜਿਵੇਂ ਦਾਨਾ ਮੰਡੀ ਨੂੰ ਗੱਡੇ ਅੱਗੇ ਪਿੱਛੇ ਜਾਂਦੇ ਹਨ। ਕਹਿੰਦੇ ਨੇ ਇਸ ਹਵਾਈ ਅੱਡੇ ਤੇ ਹਰ ਮਿੰਟ ਇਕ ਜਹਾਜ਼ ਉਤਰਦਾ ਅਤੇ ਚੜ੍ਹਦਾ ਹੈ। ਇਵੇਂ ਹੀ ਜਹਾਜ਼ ਉੜਾਨਾਂ ਭਰ ਭਰ ਕੇ ਆਕਾਸ਼ ਵਲ ਜਾ ਰਹੇ ਸਨ।

## ਹੀਥਰੋ ਹਵਾਈ ਅੱਡਾ

ਜਹਾਜ਼ ਭਾਵੇਂ ਕਿੰਨੇ ਆਉਣ ਭਾਵੇਂ ਜਾਣ ਪਰ ਲੰਡਨ ਦਾ ਅੱਡਾ ਏਡਾ ਵਿਸ਼ਾਲ ਹੈ ਅਤੇ ਏਨਾ ਪਰਬੰਧ ਹੈ ਕਿ ਕੋਈ ਭੀੜ ਨਹੀਂ ਹੁੰਦੀ। ਵੱਖ ਵੱਖ ਥਾਵਾਂ ਤੇ ਜਹਾਜ਼ ਲਗਦੇ ਹਨ ਅਤੇ ਸੁਆਰੀਆਂ ਵਖੋ ਵਖ ਰਾਹਾਂ ਰਾਹੀਂ ਵਿਚੋਂ ਵਿਚ ਵੱਖ ਵੱਖ ਸਿਰਿਆਂ (**Terminals**) ਤੇ ਪੁਜ ਜਾਂਦੀਆਂ ਹਨ।

ਸਾਡੇ ਜਹਾਜ਼ ਦੇ ਦਰਵਾਜ਼ੇ ਨਾਲ ਵੀ ਦਮਸ਼ਕ ਵਾਂਗ ਟਿਊਬ ਲਗੀ ਸੀ ਅਤੇ ਅਸੀਂ ਵਿਚੋਂ ਵਿਚ ਸਿਧੇ ਅੱਡੇ ਦੀ ਬਿਲਡਿੰਗ ਵਿਚ ਪੁਜ ਗਏ। ਬਿਲਡਿੰਗ ਕੀ ਸੀ ਜਿਵੇਂ ਕਿਸੇ ਬਾਦਸ਼ਾਹ ਵਾਸਤੇ ਸਜਾ ਕੇ ਵਿਸ਼ਾਲ ਮਹੱਲ ਰਖਿਆ ਹੋਵੇ। ਮੁਖ ਰਸਤੇ ਦੇ ਆਲੇ ਦੁਆਲੇ ਕਮਰੇ ਸਨ ਲਿਸ਼ ਲਿਸ਼ ਕਰਦੇ। ਮੇਜ਼ਾਂ ਤੇ ਨਵੇਂ ਨਕੋਰ ਸਫੈਦ ਕਪੜੇ ਅਤੇ ਗੁਲਦਸਤੇ ਪਏ ਸਨ। ਨਾਲ ਕੁਰਸੀਆਂ ਕਾਊਚ ਤੁਹਾਨੂੰ ਬੁਲਾਂਦੇ ਹਨ। ਸਾਡੇ ਜਹਾਜ਼ ਦੇ ਯਾਤਰੀ ਹੁਣ ਬਹੁਤ ਤੇਜ਼ ਹੋ ਗਏ ਸਨ ਸ਼ੀਸ਼ੇ ਤੋਂ ਵੀ ਸਾਫ ਫਰਸ਼ ਤੇ ਦੌੜ ਦੌੜ ਕੇ ਜਾ ਰਹੇ ਸਨ ਜਿਵੇਂ ਹੁਣੇ ਹੀ ਬਾਹਰ ਨਿਕਲ ਜਾਣਾ ਹੈ। ਪਰ ਕਿਨਾਂ ਸਫਰ ਕਰਕੇ ਬਾਹਰ ਨਹੀਂ ਆ ਰਿਹਾ। ਹਣ ਇਕ ਲੰਮਾ ਪਟਾ ਚਲ ਰਿਹਾ ਹੈ ਜਿਸ ਤੇ ਸਵਾਰੀਆਂ ਖਲੋ ਗਈਆਂ ਅਤੇ ਆਪਣੇ ਆਪ ਅਗੇ ਜਾ ਰਹੀਆਂ ਹਨ। ਸਿਰੇ ਤੇ ਕੁਝ ਪੰਜਾਬੀ ਔਰਤਾਂ ਖੜੀਆਂ ਹਨ ਜੋ ਹਵਾਈ ਅੱਡੇ ਦੀਆਂ ਕਰਮਚਾਰਨਾਂ ਹਨ। ਸਾਡੇ ਗਰੁਪ ਨੂੰ ਵੇਖ ਕਹਿਣ ਲਗੀਆਂ ਆਹ ਜੱਥਾ ਤਾਂ ਭੈਣੀ ਸਾਹਿਬੋਂ ਆਇਆ ਲਗਦੈ। ਫੇਰ ਉਹਨਾਂ ਦਸਿਆ ਕਿ ਉਹ ਭੈਣੀ ਸਾਹਿਬ ਦੇ ਲਾਗਲੇ ਪਿੰਡਾਂ ਦੀਆਂ ਹੀ ਹਨ। ਜੱਥਾ ਵਾਹੋ ਦਾਹੀ ਫੇਰ ਅਗੇ ਜਾ ਰਿਹੈ ਮੰਜ਼ਲਾਂ ਮਾਰਦਾ ਅੰਦਰੋ ਅੰਦਰੀ। ਰਸਤੇ ਤੇ ਲਗੇ ਨਿਸ਼ਾਨ

ਅਗਵਾਈ ਕਰ ਰਹੇ ਹਨ । ਅਤੇ ਹੁਣ ਇਕ ਵਿਸ਼ਾਲ ਹਾਲ ਆ ਗਿਆ ਹੈ ਜਿਸਦੇ ਫਰਸ਼ ਤੇ ਰੰਗਦਾਰ ਬਹੁਤ ਕੀਮਤੀ ਗਲੀਚੇ ਵਿਛੇ ਹਨ ਬਹੁਤ ਸਾਰੀਆਂ ਸੁੰਦਰ ਕੁਰਸੀਆਂ ਤੇ ਮੇਜ਼ ਪਏ ਹਨ ਯਾਤਰੂਆਂ ਦੇ ਲੰਘਣ ਵਾਸਤੇ ਵੱਖ ਵੱਖ ਰਾਹ ਬਣੇ ਹਨ ਚਮਕੀਲੇ ਪਾਈਪਾਂ ਨਾਲ ਖੇਤਰਾਂ ਦੀ ਵੰਡ ਕੀਤੀ ਹੈ। ਇਸ਼ਤਿਹਾਰੀ ਫਰਮਾਂ ਦੇ ਚਮਕਦੇ ਬੋਰਡ ਲਗੇ ਹਨ । ਸਾਹਮਣੇ ਨਿਊਨ ਲਾਈਟਾਂ ਦੌੜਦੀਆਂ ਜਾ ਰਹੀਆਂ ਹਨ। ਸਾਡੀਆਂ ਘੜੀਆਂ ਤੇ ਰਾਤ ਦਾ ੧.੩੦ ਵਜ ਚੁਕਾ ਹੈ। ਇਥੇ ਚੈਕਿੰਗ ਪੜਤਾਲ ਹੋਵੇਗੀ ਅਤੇ ਫੇਰ ਹੀ ਯਾਤਰੂ ਬਾਹਰ ਜਾ ਸਕਣਗੇ । ਯਾਤਰੂਆਂ ਦੀ ਲੰਮੀ ਲਾਈਨ ਲਗ ਗਈ ਹੈ ਪੜਤਾਲ ਲਈ । ਸਾਨੂੰ ਇਕੋ ਜਿਹੀਆਂ ਸਫੇਦ ਪੱਗਾਂ ਅਤੇ ਵੇਸ ਭੂਸ਼ਾ ਵਾਲੇ ਮਰਦ ਔਰਤਾਂ ਨੂੰ ਵੇਖ ਕੇ ਅੰਗਰੇਜ਼ ਕਰਮਚਾਰੀ ਨੇ ਇਸ਼ਾਰਾ ਕੀਤਾ ਹੈ ਕਿ ਤੁਸੀਂ ਜ਼ਰਾ ਵਖਰੇ ਬੈਠ ਜਾਵੋ ।

ਬਾਕੀ ਸਭ ਯਾਤਰੂ ਭੁਗਤ ਚੁਕੇ ਹਨ। ਹੁਣ ਸਾਡੀ ਵਾਰੀ ਹੈ। ਕਿਵੇਂ ਆਏ ਜੀ ? ਕਿਉਂ ? ਪੰਜਾਬ ਤੋਂ ? ਪੰਜਾਬ ਚੋਂ । ਪੰਜਾਬ ਦਾ ਨਾਮ ਸੁਣਦਿਆਂ ਹੀ ਉਹ ਠਠੰਬਰ ਜਾਂਦੇ ਹਨ । ਇਹ ਖੌਰੇ ਕੌਣ ਹੋਣ ਅਤੇ ਕੀ ਮੰਤਵ ਹੋਵੇ ?

### ਜੀ ਆਇਆਂ ਨੂੰ

ਗੁਰਭਜਨ ਸਿੰਘ ਹੁਣ ਜਥੇ ਦਾ ਲੀਡਰ ਬਣਦੇ ਹਨ। ਉਹਨਾਂ ਦਸਿਆ ਕਿ ਸਾਨੂੰ ਸੱਦਣ ਵਾਲੇ ਬਾਹਰ ਸਾਡੇ ਸਵਾਗਤ ਵਾਸਤੇ ਖੜੇ ਹਨ। ਆਹ ਸਾਡੇ ਕੋਲ ਉਹਨਾਂ ਦਾ ਸਪਾਂਸਰਸ਼ਿਪ ਪੱਤਰ ਹੈ। ਤੁਸੀਂ ਉਹਨਾਂ ਨੂੰ ਬੁਲਾ ਲਵੋ । ਯੂ. ਕੇ. ਦੀ ਹੋਲਾ ਕਮੇਟੀ ਦੇ ਮੀਤ ਪ੍ਰਧਾਨ ਸ: ਤਾਰਾ ਸਿੰਘ ਸੁਰਧਾਰ ਅੰਦਰ ਆਉਂਦੇ ਹਨ ਨਾਲ ਸੰਤ ਸਵਰਨ ਸਿੰਘ ਸਿਆਨ ਹਨ ।

ਹੁਣ ਅਸੀਂ ਪੂਰੇ ਤਿੰਨ ਘੰਟੇ ਦਾ ਵਿਸ਼ਰਾਮ ਕੀਤਾ ਹੈ ਗਲਬਾਤ ਤਿੰਨ ਘੰਟੇ ਚਲੀ ਹੈ। ਜਦੋਂ ਕਿ ਯੂ.ਕੇ. ਹੋਲਾ ਕਮੇਟੀ ਵਲੋਂ ਭੇਜੇ ਹੋਏ ਪਰਮਾਨ ਪੱਤਰ ਦੇ ਆਧਾਰ ਤੇ ਹੀ ਅਸੀਂ ਸਫਰ ਕਰ ਸਕੇ ਸਾਂ ਪਰ ਫਿਰ ਵੀ ਉਝਿਚਣ ਤੇ ਓਝਿਚਣ ਡਾਹੀ ਜਾ ਰਹੀ ਹੈ। ਅੰਗਰੇਜ਼ਾਂ ਦੀ ਕੰਮ ਕਰਨ ਦੀ ਫੁਰਤੀ ਨੂੰ ਦੇਖਦਿਆਂ ਇਹ ਤਿੰਨ ਘੰਟੇ ਭਾਰਤ ਦੇ ਤਿਨ ਦਿਨਾਂ ਬਰਾਬਰ ਹੀ ਸਮਝਣੇ ਚਾਹੀਦੇ ਹਨ। ਪਰ ਜੱਥੇ ਵਾਲੇ ਮਸਤ ਨਾਮ ਜਪੀ ਜਾ ਰਹੇ ਹਨ ।

ਅੰਗਰੇਜ਼ ਅਧਿਕਾਰੀ ਆ ਜਾ ਰਹੇ ਹਨ, ਪੁਛ ਰਹੇ ਹਨ, ਨਾਮਧਾਰੀ ਕੌਣ ਹਨ ? ਹੋਲਾ ਕੀ ਹੈ ? ਹੋਰ ਵੀ ਬੰਦੇ



ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਅੰਣਥਕ ਵਰਕਰ ਸੰਤ ਪ੍ਰੀਤਮ ਸਿੰਘ ਰੀਹਲ

ਆਉਣਗੇ ? ਕਿੰਨੇ ਵਿਅਕਤੀ ਹੋਰ ਆਉਣਗੇ ? ਕਿਥੋਂ ਕਿਥੋਂ ਆਉਣਗੇ ? ਸਾਰੇ ਬੁਲਾਏ ਹੋਏ ਹਨ ਕਿ ਬਿਨ ਬੁਲਾਏ ਵੀ ਆ ਰਹੇ ਹਨ ? ਇਹਨਾਂ ਚੋਂ ਅਗੇ ਵੀ ਕੋਈ ਇਥੇ ਆਇਆ ਹੈ ? ਏਧਰ ਤਾਂ ਪੜਤਾਲ ਚਲ ਰਹੀ ਹੈ ਪਰ ਅਸੀਂ ਸਾਹਮਣੇ ਦਿਸਦੇ ਨਿਊਨ ਸਾਈਨਾਂ ਤੇ ਦੌੜਦੇ ਸ਼ਬਦ ਪੜ੍ਹ ਰਹੇ ਹਾਂ। "ਇਹ ਦੁਨੀਆ ਦਾ ਸਭ ਤੋਂ ਵਧੀਆ ਹਵਾਈ ਅੱਡਾ ਹੈ, ਤੁਹਾਡਾ ਹਾਰਦਕ ਸੁਆਗਤ ਕੀਤਾ ਜਾਂਦਾ ਹੈ ।

ਮੈਨੂੰ ਸੁਰਜੀਤ ਪਾਤਰ ਦੀ ਗ਼ਜ਼ਲ ਦਾ ਇਕ ਸ਼ੇਅਰ ਯਾਦ ਆਉਂਦਾ ਹੈ :

"ਕੁੰਡਾ ਜਿੰਦਾ ਮਾਰ ਕੇ ਬੂਹਾ ਢੋਇਆ ਸੀ
ਉੱਤੇ ਜੀ ਆਇਆਂ ਨੂੰ ਲਿਖਿਆ ਹੋਇਆ ਸੀ"

ਆਖਰ ਸਮਝੌਤਾ ਹੋ ਗਿਆ । ਬਹੁਤਿਆਂ ਨੂੰ ਇਕ ਇਕ ਮਹੀਨੇ ਦਾ ਵੀਜ਼ਾ (ਆਗਿਆ) ਮਿਲਿਆ । ਪਾਸਪੋਰਟਾਂ ਤੇ ਮੋਹਰਾਂ ਲਗਾਈਆਂ ਗਈਆਂ ਤੇ ਅਸੀਂ ਬੰਦੀ-ਮੁਕਤ ਹੋਏ । ਸਗੋਂ ਸਾਥੋਂ ਬਾਅਦ ਆਉਣ ਵਾਲੀਆਂ ਸੰਗਤਾਂ ਵਾਸਤੇ ਵੀ ਰਾਹ ਸਾਫ ਹੋ ਗਿਆ ।

ਹਵਾਈ ਜਹਾਜ਼ ਵਿਚ ਆਇਆ ਸਾਮਾਨ ਬੜੀ ਦੇਰ ਦਾ ਗੋਲ ਚੱਕਰ ਤੇ ਘੁਮਾ ਘੁਮਾ ਕੇ ਸ਼ਾਂਤ ਹੋਇਆ ਖਿਲਰਿਆ ਪਿਆ

ਸੀ। ਯਾਤਰੂਆਂ ਅਪਣਾ ਅਪਣਾ ਸਾਮਾਨ ਰੇੜ੍ਹੀਆਂ ਤੇ ਰਖਿਆ ਅਤੇ ਬਾਹਰ ਸਆਗਤੀ ਹਾਲ 'ਚ ਆਏ ਜਿਥੇ ਨਾਮਧਾਰੀ ਸੰਗਤਾਂ ਤਿੰਨ ਘੰਟੇ ਦੀਆਂ ਉਡੀਕਾਂ ਕਰ ਰਹੀਆਂ ਸਨ। ਬਰਮਿੰਘਮ ਅਤੇ ਲੰਡਨ ਤੋਂ ਸੁਆਗਤ ਲਈ ਸੰਗਤਾਂ ਹਾਜ਼ਰ ਸਨ। ਕਈ ਸਜਨ ਉਡੀਕ ਉਡੀਕ ਕੇ ਵਾਪਸ ਚਲੇ ਗਏ ਸਨ ਪਰ ਫਿਰ ਵੀ ਸਵਾਗਤ ਕਰਤਿਆਂ ਵਿਚ ਯੂ. ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਗੇਹਲ, ਜਨਰਲ ਸਕਤਰ ਰਾਜਿੰਦਰ ਸਿੰਘ ਚਾਨਾ, ਪ੍ਰਮੁਖ ਨਾਮਧਾਰੀ ਸ: ਹਰਚਰਨ ਸਿੰਘ ਰੰਧਾਵਾ, ਸ: ਸੁਰਜੀਤ ਸਿੰਘ ਜੀਤ ਐਮ. ਏ. ਰਿਸਰਚ ਸਕਾਲਰ, ਸੂਬਾ ਅਵਤਾਰ ਸਿੰਘ ਜੀ, ਸ: ਖੜਕ ਸਿੰਘ ਭਮਰਾ ਅਤੇ ਲੰਡਨ ਦੇ ਨੌਜਵਾਨ ਭਾਰੀ ਗਿਣਤੀ ਵਿਜ ਸਨ। ਬਰਮਿੰਘਮ ਤੋਂ ਵੀ ਕਾਫੀ ਸੰਗਤ ਆਈ ਹੋਈ ਸੀ, ਜਿਹਨਾਂ 'ਚੋਂ ਪ੍ਰਮੁਖ ਹੋਲਾ ਕਮੇਟੀ ਦੇ ਵਾਈਸ ਪ੍ਰਧਾਨ ਸ: ਤਾਰਾ ਸਿੰਘ ਸੁਰਧਾਰ ਸਾਨੂੰ ਅੰਦਰੋਂ ਛੁਡਾਕੇ ਲਿਆਏ ਸਨ ਅਤੇ ਸ: ਮੋਹਨ ਸਿੰਘ ਟਾਂਡੀ ਆਦਿ ਸਜਨ ਸਨ।

ਪਰਬੰਧ ਇਹ ਕੀਤਾ ਗਿਆ ਸੀ ਕਿ ਜਥੇ ਨੂੰ ਸਿੱਧਾ ਬਰਮਿੰਘਮ ਲੈ ਜਾਇਆ ਜਾਵੇ। ਤਿੰਨ ਕੁ ਘੰਟੇ ਦਾ ਸਫਰ ਸੀ। ਜਥੇ ਦੇ ਬਹੁਤੇ ਮੈਂਬਰ ਬਰਮਿੰਘਮ ਚਲੇ ਗਏ। ਪਰ ਉਹਨਾਂ ਜਾਣ ਤੋਂ ਪਹਿਲਾਂ ਲੰਗਰ ਸ: ਮਲਕੀਅਤ ਸਿੰਘ ਦੇ ਘਰ ਛੱਕਿਆ। ਡਾ: ਹਰਿਭਜਨ ਸਿੰਘ, ਮਾਸਟਰ ਨਿਹਾਲ ਸਿੰਘ, ਮਹੰਤ ਆਤਮਾ ਸਿੰਘ, ਜਥੇਦਾਰ ਦਾਨ ਸਿੰਘ, ਗਿਆਨ ਸਿੰਘ ਆਦਿ ਤਾਂ ਬਰਮਿੰਘਮ ਚਲੇ ਗਏ। ਪੰਡਿਤ ਗੋਪਾਲ ਸਿੰਘ ਜੀ, ਪ੍ਰੀਤਮ ਸਿੰਘ ਕਵੀ, ਸ: ਚੰਨਣ ਸਿੰਘ ਚਮਨ ਹਰਗੋਬਿੰਦਪੁਰੀ, ਗੁਰਭਜਨ ਸਿੰਘ ਨਾਮਧਾਰੀ ਅਤੇ ਸੰਪਾਦਕ ਵਰਿਆਮ ਲੰਡਨ ਹੀ ਠਹਿਰੇ। ਕਾਰਨ ਇਹ ਸੀ ਕਿ ਹੋਲਾ ੨੦ ਤਾਰੀਖ ਨੂੰ ਆਰੰਭ ਹੋਣਾ ਸੀ ਅਤੇ ਅਜੇ ੩ ਦਿਨ ਬਾਕੀ ਸਨ। ਇਸ ਵੇਲੇ ਲੰਡਨ ਦੀ ਰਾਤ ਦਾ ੧.੩੦ ਵਜ ਚੁਕਾ ਸੀ ਅਤੇ ਭਾਰਤ ਦੇ ਸਵੇਰ ਦੇ ੬ ਵਜੇ ਸਨ। ਦਿੱਲੀ ਘਰੋਂ ਤੁਰਿਆਂ ਨੂੰ ੨੬ ਘੰਟੇ ਹੋ ਗਏ ਸਨ। ਰਾਤ ਰੰਧਾਵਾ ਜੀ ਦੇ ਘਰ ਜਦੋਂ ਲੰਗਰ ਛਕਿਆ ਤਾਂ ਸਾਨੂੰ ਕਿਹਾ ਗਿਆ ਆਰਾਮ ਕਰੋ। ਅਸੀਂ ਬਿਸਤਰਿਆਂ ਤੇ ਤਾਂ ਲੇਟ ਗਏ ਪਰ ਨੀਂਦ ਦਾ ਹਿਸਾਬ-ਕਿਤਾਬ ਕੁਝ ਹੋਰ ਹੋ ਗਿਆ ਸੀ। ਕਈ ਦਿਨਾਂ ਤਕ ਇਹ ਗਲ ਰਹੀ ਕਿ ਸੌਣ ਵੇਲੇ ਅਸੀਂ ਜਾਗਦੇ ਹੁੰਦੇ ਅਤੇ ਜਾਗਣ ਵੇਲੇ ਸੁਤੇ।

## ਮਿਲਨ ਦੀ ਘੜੀ

ਅਠਾਰਾਂ ਅਪਰੈਲ : ਯੂ. ਕੇ. ਨਿਵਾਸੀ ਨਾਮਧਾਰੀਆਂ ਦੇ ਦਿਲਾਂ ਵਿਚ ਅੱਜ ਇਕ ਵਿਸ਼ੇਸ਼ ਉਮਾਹ ਹੈ। ਮਿੱਠੀ ਮਿੱਠੀ ਧੁੱਪ ਅਤੇ ਸਾਫ ਸ਼ਫਾਫ ਅਸਮਾਨ ਨੇ ਉਂਜ ਹੀ ਸਾਰੇ ਦੇਸ਼ ਵਾਸੀਆਂ ਨੂੰ ਇਕ ਹੁਲਾਸ ਪ੍ਰਦਾਨ ਕੀਤਾ ਹੋਇਆ ਹੈ। ਇਹ ਧੁੱਪਾਂ ਵਾਲੇ ਦਿਨ ਯੂ.ਕੇ. ਵਾਸੀਆਂ ਵਾਸਤੇ ਵਰਦਾਨ ਹੀ ਹੁੰਦੇ ਹਨ। ਨਾਮਧਾਰੀਆਂ ਵਾਸਤੇ ਤਾਂ ਅਜੇ ਉਹ ਮਿਲਣ ਦੀ ਘੜੀ ਹੈ ਜਿਸ ਘੜੀ ਦੀ ਅਨਹੋਂਦ ਬਾਰੇ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ ਕਿ—

"ਇਕ ਘੜੀ ਨਾ ਮਿਲਤੇ ਤਾ ਕਲਿਜੁਗੁ ਹੋਤਾ ॥"

ਹਾਂ ਸਚਮੁਚ ਉਸ ਕਲਿਜੁਗ ਨੂੰ ਸਤਿਜੁਗ ਵਿਚ ਤਬਦੀਲ ਕਰਨ ਵਾਲੇ ਮੁਖ ਸੁਹਾਵੇ ਦੇ ਦਰਸ਼ਨ ਕਰਨ ਵਾਸਤੇ ਉਹ ਉਤਾਵਲੇ ਹਨ। ਉਹ ਰੋਜ਼ ਪੜ੍ਹਦੇ ਆਏ ਹਨ ਕਿ 'ਧੰਨ ਸੁ ਦੇਸ ਜਹਾ ਤੂੰ ਵਸਿਆ, ਪਰ ਅੱਜ ਕੋਟਿ ਪੈਂਡਾ ਚਲ ਕੇ, ਖਾਰੇ ਸਮੁੰਦਰਾਂ ਨੂੰ ਪਾਰ ਕਰਕੇ ਵੀ ਉਹਨਾਂ ਦਾ ਪ੍ਰੀਅ ਭਗਵੰਤਾ ਉਹਨਾਂ ਦੇ ਪਰਵਾਸੀ ਦੇਸ਼ ਨੂੰ ਅਤੇ ਉਹਨਾਂ ਦੇ ਮਨਾਂ ਨੂੰ ਸੁਹਾਵਾ ਕਰਨ ਵਾਸਤੇ ਆ ਰਿਹਾ ਹੈ।

ਇਸ ਮਿਲਣ ਦੀ ਘੜੀ ਦੇ ਉਸ ਸੁਭਾਗੇ ਛਿਨ ਦਾ ਆਨੰਦ ਦਾ ਅੰਦਾਜ਼ਾ ਉਹ ਲੋਕ ਨਹੀ ਲਾ ਸਕਦੇ ਜਿੰਨਾਂ ਨੂੰ ਦਰਸ਼ਨਾਂ ਦਾ ਸੁਭਾਗ ਅਕਸਰ ਮਿਲਦਾ ਰਹਿੰਦਾ ਹੈ। ਅਤੇ ਜਾਂ ਫਿਰ ਜਿਨ੍ਹਾਂ ਨੂੰ ਇਹ ਅਵਸਰ ਕਦੇ ਵੀ ਮਿਲਿਆ ਨਹੀਂ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਏਅਰ ਇੰਡੀਆ ਦੇ ਹਵਾਈ ਜਹਾਜ਼ ਰਾਹੀਂ ਅੱਜ ਫੇਰ ਉਸ ਧਰਤੀ ਨੂੰ ਪਵਿੱਤਰ ਕਰਨ ਆਉਣਾ ਹੈ ਜਿਥੋਂ ਕਦੇ ਗੋਰਾ ਸਾਮਰਾਜ ਉਨਕੇ ਦੁਨੀਆ ਤੇ ਫੈਲਿਆ ਸੀ ਅਤੇ ਨਾਮਧਾਰੀ ਤਾਂ ਉਸ ਸਾਮਰਾਜ ਦੀਆਂ ਜੜ੍ਹਾਂ ਕੱਟਣ ਲਈ ਪੂਰੀ ਸਦੀ ਹੀ ਲਗੇ ਰਹੇ। ਪਰ ਸਤਿਗੁਰ ਪੁਰਖ ਤਾਂ ਸਭ ਦਾ ਸਾਂਝਾ ਹੁੰਦਾ ਹੈ। ਜਦ ਵੀ ਸਤਿਗੁਰੂ ਜਗਜੀਤ ਸਿੰਘ ਜੀ ਯੂ. ਕੇ. ਆਏ ਹਨ ਨਵੀਂ ਖੁਸ਼ਬੋ ਹੀ ਖਲਾਰ ਕੇ ਗਏ ਹਨ। ਅਜੇ ਕਲ੍ਹ ਦੀ ਹੀ ਤਾਂ ਗੱਲ ਹੈ ਕਿ ਸੰਨ ੧੯੭੬ ਦੇ ਦੌਰੇ ਸਮੇਂ ਜਦੋਂ ਸਾਰਾ ਬਰਤਾਨੀਆ ਦੇਸ਼ ਬਰਖਾ ਦੀ ਥੁੜੋਂ ਕਾਰਨ ਤ੍ਰਾਸ ਤ੍ਰਾਸ ਕਰ ਰਿਹਾ ਸੀ ਤਾਂ ਸਤਿਗੁਰੂ ਜੀ ਨੇ ਲੋਕਾਂ ਦੀ ਅਰਜੋਈ ਮਾਲਕ ਤੱਕ ਪਹੁਚਾਉਣ ਲਈ ਅਰਦਾਸ ਕੀਤੀ ਸੀ ਅਤੇ ਫੇਰ ਜਿਹੜਾ ਮੀਂਹ ਪਿਆ ਸੀ ਉਸ ਦੀਆਂ ਕਹਾਣੀਆਂ ਨਾਲ ਬਰਤਾਨੀਆ ਦੀਆਂ ਅਖਬਾਰਾਂ ਭਰੀਆਂ ਪਈਆਂ ਹਨ। ਗੋਰਿਆਂ ਦੇ ਦੇਸ਼ ਦੇ ਲੋਕਾਂ ਨੇ ਸਤਿਗੁਰੂ ਜੀ ਨੂੰ "The rain maker" 'ਬਾਰਸ਼ ਦਾ ਨਿਰਮਾਤਾ ਨਾਮ ਨਾਲ ਯਾਦ ਕੀਤਾ ਸੀ।

ਆਪ ਜੀ ਦੇ ਦਰਸ਼ਨਾਂ ਵਾਸਤੇ ਸੰਗਤਾਂ ਨੇ ਅੱਖਾਂ ਲਾਈਆਂ ਹੋਈਆਂ ਸਨ। ਨੂਰਾਨੀ ਮੁਖੜੇ ਅਤੇ ਮਹਿਰਾਮਤ

ਭਰੇ ਨੈਣਾਂ ਦੀ ਇਕ ਝਲਕ ਪ੍ਰਾਪਤ ਕਰਕੇ ਦਰਸ਼ਨ ਪਿਆਸੀਆਂ ਅੱਖਾਂ ਤ੍ਰਿਪਤ ਹੋਣਾ ਲੋਚਦੀਆਂ ਸਨ। ਇੰਗਲੈਂਡ ਭਾਵੇਂ ਫੁਲਾਂ ਵਾਲੇ ਬੂਟਿਆਂ ਦਾ ਦੇਸ਼ ਵੀ ਹੈ ਅਤੇ ਹੁਣ ਪੌਦਿਆਂ ਤੇ ਨਵੇਂ ਫੁਲ ਆ ਕੇ ਦੇਸ਼ ਦਾ ਸੁਹੱਪਣ ਵਧਾ ਰਹੇ ਸਨ ਪਰ ਇਸ ਦੇਸ਼ ਵਿਚ ਪੁਸ਼ਪਮਾਲਾ (ਫੁਲਾਂ ਦੇ ਹਾਰ) ਵਾਸਤੇ ਫੁਲ ਪ੍ਰਾਪਤ ਕਰਨਾ ਇਕ ਕਠਨ ਸਮੱਸਿਆ ਹੈ। ਭਾਰਤ ਵਾਂਗ ਫੁਲ ਬਾਜ਼ਾਰਾਂ ਵਿਚ ਨਹੀਂ ਵਿਕਦੇ। ਫੁਲਾਂ ਦੀ ਪ੍ਰਾਪਤੀ ਵਾਸਤੇ ਟੈਲੀਫੋਨ ਖੜਕ ਰਹੇ ਸਨ ਕਾਰਾਂ ਦੌੜ ਰਹੀਆਂ ਸਨ ਅਤੇ ਮਾਈਆਂ ਬੀਬੀਆਂ ਅਪਣੇ ਹੱਥੀਂ ਸੂਈਆਂ ਕੰਧੂਈਆਂ ਲੈ ਕੇ ਹਾਰ ਤਿਆਰ ਕਰ ਰਹੀਆਂ ਸਨ। ਸਤਿਗੁਰਾਂ ਦੇ ਸਵਾਗਤ ਵਾਸਤੇ ਸੰਗਤਾਂ ਵਿਚ ਇਕ ਤਰ੍ਹਾਂ ਦਾ ਮੁਕਾਬਲਾ ਜਿਹਾ ਹੋ ਰਿਹਾ ਸੀ।

ਸਤਿਗੁਰੂ ਜੀ ਬਾਅਦ ਦੁਪਹਿਰ ਲੰਡਨ ਦੇ ਹੀਥਰੋ ਏਅਰ ਪੋਰਟ ਤੇ ਪੁਜ ਰਹੇ ਸਨ। ਉਹਨਾਂ ਦੇ ਸਵਾਗਤ ਵਾਸਤੇ ਦੌੜ ਭੱਜ ਹੀ ਹਰ ਪਾਸੇ ਸੀ। ਇਕ ਪਾਸੇ ਮਿਲਣ ਦਾ ਅਨੰਦ, ਦੂਜੇ ਉਡੀਕ ਦੀ ਕਸਕ ਅਤੇ ਬੀਤ ਰਹੇ ਤਨਾਓ ਭਰੇ ਸਮੇਂ ਦਾ ਭਾਰੀਪਨ ਸਭ ਕੁਝ ਮਿਲਵਾਂ ਜਿਹਾ ਸੀ। ਮਿੱਠੀ ਮਿੱਠੀ ਪੀੜਾ ਦਾ ਅਹਿਸਾਸ ਹੋ ਰਿਹਾ ਸੀ। ਇਕ ਗੱਲ ਸਪੱਸ਼ਟ ਸੀ ਸ਼ਾਂਤੀ ਨਹੀਂ ਸੀ ਉਤੇਜਨਾ ਜਿਹੀ ਤਾਰੀ ਸੀ।

ਮੈਂ ਰੰਧਾਵਾ ਜੀ ਨਾਲ ਇਸੇ ਤਿਆਰੀ ਦੇ ਪਰਸੰਗ ਵਿਚ ਬਾਜ਼ਾਰੋਂ ਆਇਆ ਤਾਂ ਉਹਨਾਂ ਦਾ ਵੱਡਾ ਲੜਕਾ ਰਾਜਪਾਲ ਟੈਲੀਫੋਨ ਕਰ ਸੁਣ ਰਿਹਾ ਸੀ। ਉਸ ਦੇ ਚਿਹਰੇ ਤੋਂ ਇਵੇਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਕੋਈ ਬਹੁਤ ਵੱਡੀ ਖਬਰ ਉਸ ਸੁਣੀ ਹੈ। ਐਨੇਕਾਂ ਦੇ ਸ਼ੀਸ਼ਿਆਂ ਹੇਠ ਅੱਖੀਆਂ ਜਿਵੇਂ ਬਹੁਤ ਵੱਡੇ ਰਾਜ਼ ਨੂੰ ਲਕੋਈ ਬੈਠੀਆਂ ਹਨ। ਸਤਿਗੁਰੂ ਜੀ ਦੇ ਆਉਣ ਵਿਚ ਅਜੇ ਪੰਜ ਛੇ ਘੰਟੇ ਦਾ ਸਮਾਂ ਹੈ। ਖਬਰੇ ਕੀ ਟੈਲੀਫੋਨ ਸੁਣ ਬੈਠਾ ਹੈ। ਕਲ ਸਾਰਾ ਦਿਨ ਅਤੇ ਅੱਜ ਸਵੇਰ ਤੋਂ ਰੰਧਾਵਾ ਜੀ ਦਾ ਟੈਲੀਫੋਨ ਲਗਾਤਾਰ ਵਰਤਿਆ ਜਾ ਰਿਹਾ ਹੈ। ਭਾਰਤ, ਇੰਗਲੈਂਡ, ਕੀਨੀਆ ਅਤੇ ਹੋਰ ਦੇਸ਼ਾਂ ਨਾਲ ਗੱਲਾਂ ਹੋ ਰਹੀਆਂ ਹਨ। ਸਤਿਗੁਰੂ ਜੀ ਦੇ ਪ੍ਰੋਗਰਾਮ ਬਾਰੇ ਮਿੰਟ ਮਿੰਟ ਦੀ ਖਬਰ ਆ ਰਹੀ ਹੈ, ਜਾ ਰਹੀ ਹੈ। ਇਹ ਟੈਲੀਫੋਨ ਵੀ ਅਜੀਬ ਸ਼ੈਅ ਹੈ ਅਰਾਮ ਨਾਲ ਆਦਮੀ ਨੂੰ ਬੈਠਣ ਨਹੀਂ ਦਿੰਦਾ। ਇਕ ਵਾਰ ਪਾਕਿਸਤਾਨ ਦੇ ਸਾਬਕਾ ਪ੍ਰਧਾਨ ਭੁੱਟੋ ਦੀ ਕਬਾਇਲੀ ਇਲਾਕਿਆਂ ਵਿਚ ਤਕਰੀਰ ਸੀ। ਇਹ ਨਾਲੋਂ ਨਾਲ ਰੇਡੀਓ ਰਾਹੀਂ ਭਾਰਤ ਵੀ ਆ ਰਹੀ ਸੀ। ਭੁੱਟੋ ਕਹਿ ਰਹੇ ਸਨ ਕਬਾਇਲੀਓ ਤੁਹਾਡੇ ਚਿਹਰੇ ਪਤਾ ਜੇ ਕਿਉਂ



ਸ: ਰਜਿੰਦਰ ਸਿੰਘ ਚਾਨਾ—ਨਾਮਧਾਰੀ ਸੰਗਤ ਯੂ.ਕੇ. ਅਤੇ ਹੋਲਾ ਕਮੇਟੀ ਦੇ ਉਤਸ਼ਾਹੀ ਜਨਰਲ ਸਕੱਤਰ

ਰੋਅਬਦਾਰ ਚਮਕ ਭਰੇ ਅਤੇ ਖੁਸ਼ੀਆਂ ਭਰਪੂਰ ਹਨ? ਇਹ ਇਸ ਵਾਸਤੇ ਕਿ ਤੁਹਾਡੇ ਅਜੇ ਟੈਲੀਫੋਨ ਨਹੀਂ ਲੱਗੇ।...ਪਤਾ ਨਹੀਂ ਰਾਜਪਾਲ ਨੇ ਕਿਹੜੀ ਖਬਰ ਸੁਣੀ ਹੈ ਅਪਣੇ ਪਿਤਾ ਨੂੰ ਦੇਖਦਿਆਂ ਉਸ ਰਿਸੀਵਰ ਵਿਚੇ ਹੀ ਛੱਡ ਕੇ ਪੁਕਾਰਿਆ ਹੈ

ਡੈਡ
ਸਚੇ ਪਾਤਸ਼ਾਹ ਜੀ
ਐਟ ਏਅਰਪੋਰਟ

ਸਤਿਗੁਰੂ ਜੀ ਇੰਗਲੈਂਡ ਪੁਜ ਗਏ ਹਨ। ਪਰ ਇਹ ਕਿਵੇਂ ਹੋ ਗਿਆ? ਉਸ ਦਸਿਆ ਕਿ ਹਵਾਈ ਅੱਡੇ ਤੇ ਫੋਨ ਆਇਆ ਸੀ ਕਿ ਸਤਿਗੁਰੂ ਜੀ ਪੁਜ ਗਏ ਹਨ।

**ਡਗਲਸ ਸਿੰਘ**

ਰੰਧਾਵਾ ਜੀ ਦੇ ਪ੍ਰੋਗਰਾਮ ਅਨੁਸਾਰ ਤਾਂ ਅੰਗਰੇਜ਼ ਸਿੱਖ ਡਗਲਸ ਸਿੰਘ ਨੇ ਸਤਿਗੁਰਾਂ ਨੂੰ ਹਵਾਈ ਅੱਡੇ ਅੰਦਰੋਂ ਨਾਲ ਲੈ ਕੇ ਆਉਣਾ ਸੀ ਫੇਰ ਏਅਰ ਇੰਡੀਆ ਦੇ ਦਫਤਰ ਦੇ ਵਿਸ਼ੇਸ਼ ਹਿਸੇ ਵਿਚ ਹਜ਼ੂਰ ਨੇ ਆਰਾਮ ਕਰਨਾ ਸੀ। ਸਵਾਗਤ ਹੋਣਾ ਸੀ ਹਾਰ ਪੌਣੇ, ਚਰਨ ਪਰਸਨੇ ਤੇ ਹੋਰ ਖਬਰੇ ਕਿਹੜੀਆਂ ਕਿਹੜੀਆਂ ਰੀਝਾਂ ਸਾਧ ਸੰਗਤ ਨੇ ਲੋਹਣੀਆਂ ਸਨ। ਪਰ ਇਹ ਕਿਵੇਂ ਹੋ ਗਿਆ?

ਸਤਿਗੁਰੂ ਜੀ ਦੀ ਆਮਦ ਦੀ ਖਬਰ ਯੂ.ਕੇ. ਦੇਸ਼ ਦੇ ਚਹੁੰ ਕੂੰਟਾਂ ਵਿਚ ਟੈਲੀਫੋਨਾਂ ਦੇ ਜਾਲ ਰਾਹੀਂ ਫੈਲ ਗਈ ਸੀ।

ਸਭ ਤਨਾਓ ਖਤਮ ਹੋ ਗਏ । ਠੰਡ ਵਰਤ ਗਈ। ਸਤਿਗੁਰ ਪੂਰੇ ਨੇ ਸ਼ਾਂਤ ਵਰਤਾ ਦਿਤੀ...

ਰਾਜਪਾਲ ਦੀ ਸੂਚਨਾ ਸੀ ਕਿ ਸਤਿਗੁਰੂ ਜੀ ਏਅਰ ਇੰਡੀਆ ਦੀ ਇਕ ਪਹਿਲੀ ਉਡਾਨ ਤੇ ਪੁਜ ਗਏ ਹਨ— ਡਗਲਸ ਸਿੰਘ ਨੇ ਸਵਾਗਤ ਕੀਤਾ ਅਤੇ ਬਾਹਰ ਲੈ ਆਏ। ਰੰਧਾਵਾ ਜੀ ਦੇ ਫੋਨ ਕੀਤਾ ਗਿਆ ਅਗੋਂ ਮਲਕੀਅਤ ਸਿੰਘ ਨੂੰ ਫੋਨ ਹੋਇਆ ਕਾਰ ਵਾਸਤੇ ਅਤੇ ਉਹ ਅੱਡੇ ਤੇ ਚਲੇ ਗਏ ਹਨ। ਸ: ਗੁਰਚੈਨ ਸਿੰਘ ਫਲੌਰਾ ਜੋ ਅੱਜ ਹੀ ਸਵੇਰੇ ਕੀਨੀਆ ਤੋਂ ਆਏ ਹਨ ਅਤੇ ਗੁਰਭਜਨ ਸਿੰਘ ਨਾਮਧਾਰੀ ਵੀ ਚਲੇ ਗਏ ਹਨ।

### ਏਅਰਪੋਰਟ

ਅਸੀਂ ਜਦੋਂ ਕਾਰ ਭਜਾ ਕੇ ਹਵਾਈ ਅੱਡੇ ਤੇ ਪੁਜੇ ਤਾਂ ਅਗੇ ਸ: ਗੁਰਚੈਨ ਸਿੰਘ ਫਲੌਰਾ ਅਤੇ ਗੁਰਭਜਨ ਸਿੰਘ ਖੜੇ ਸਨ। ਉਹ ਦਰਸ਼ਨਾਂ ਨਾਲ ਭਰਪੂਰ ਹੋਏ ਪਏ ਸਨ। ਉਹਨਾਂ ਸੂਚਨਾ ਦਿਤੀ ਕਿ ਸਤਿਗੁਰੂ ਜੀ ਆਪਣੇ ਡੇਰੇ ਸਾਊਥਾਲ ਵਿਖੇ ਸ: ਜੁਗਿੰਦਰ ਸਿੰਘ ਭਮਰਾ ਦੇ ਘਰ, ਡੇਰੇ ਚਲੇ ਗਏ ਹਨ।

ਸਤਿਗੁਰੂ ਜੀ ਨਾਲ ਉਹਨਾਂ ਦੇ ਮਹਿਲ ਮਾਤਾ ਚੰਦ ਕੌਰ ਜੀ, ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਸੁਰਿੰਦਰ ਸਿੰਘ ਮਨਚੰਦਾ ਆਏ ਹਨ । ਉਹਨਾਂ ਦਸਿਆ ਕਿ ਸਤਿਗੁਰੂ ਜੀ ਬਹੁਤ ਖੁਸ਼ ਸਨ ਅਤੇ ਇਸ ਤਰ੍ਹਾਂ ਅਛੋਪਲੇ ਜਿਹੇ ਲੰਡਨ ਪਹੁੰਚਣ ਤੇ ਉਹਨਾਂ ਨੂੰ ਬਹੁਤ ਤਸੱਲੀ ਸੀ। ਅਸੀਂ ਸਾਰੇ ਵਾਪਸ ਰੰਧਾਵਾ ਨਿਵਾਸ ਆ ਗਏ ਕਿਉਂਕਿ ਸਤਿਗੁਰੂ ਜੀ ਲੰਮੀ ਉਡਾਨ ਕਰਕੇ ਆਏ ਸਨ। ਸੁਭਾਵਕ ਹੀ ਉਹਨਾਂ ਨੂੰ ਕੁਝ ਸਰੀਰਕ ਆਰਾਮ ਦੀ ਲੋੜ ਹੋ ਸਕਦੀ ਸੀ।

ਲੈਸਟਰ ਸ਼ਹਿਰ ਦੇ ਪਾਸ ਕੋਲਵਿਲ ਪਿੰਡ ਹੈ ਜਿਥੇ ਮੇਰੀਆਂ ਦੋ ਲੜਕੀਆਂ ਰਹਿੰਦੀਆਂ ਹਨ। ਉਹ ਸ: ਗੁਰਚੈਨ ਸਿੰਘ ਦੀਆਂ ਨੂੰਹਾਂ ਹਨ । ਵਡੀ ਲੜਕੀ ਗੁਰਦਰਸ਼ ਕੌਰ ਤੇ ਕਾਕਾ ਸ: ਗੁਰਚੈਨ ਸਿੰਘ ਜੀ ਅਤੇ ਸ੍ਰੀਮਤੀ ਗੁਰਚੈਨ ਸਿੰਘ ਬੀਬੀ ਰਛਪਾਲ ਕੌਰ ਨਾਲ ਸਵੇਰੇ ਨੈਰੋਬੀ ਤੋਂ ਆਏ ਹਨ : ਬਾਕੀ ਪਰਿਵਾਰ ਵਡਾ ਲੜਕਾ ਕੁਲਦੀਪ ਸਿੰਘ, ਛੋਟਾ ਅੰਮ੍ਰਿਤਪਾਲ ਸਿੰਘ ਤੇ ਬੀਬੀ ਸਤਵੰਤ ਕੌਰ, ਫਲੌਰਾ ਜੀ ਦੀ ਸਪੁਤਰੀ ਬੀਬੀ ਅੰਮ੍ਰਿਤਾ ਅਤੇ ਉਸ ਦਾ ਪਤੀ ਗੁਰਮੀਤ ਸਿੰਘ ਕੋਲਵਿਲ ਤੋਂ ਇਕ ਲੰਬੀ ਵੈਨ ਲੈ ਕੇ ਆਏ ਹਨ ਤਾਕਿ ਸਾਰੇ ਜਣੇ ਇਕੋ ਗੱਡੀ ਵਿਚ ਬੈਠ ਸਕਣ।

### ਖਿਸਕਦੇ ਪਲ

ਅਸੀਂ ਸਾਰੇ ਇਸ ਗੱਡੀ ਵਿਚ ਬੈਠ ਕੇ ਦੁਪਹਿਰ ਤੋਂ ਬਾਅਦ ਸਤਿਗੁਰੂ ਦਰਸ਼ਨ ਵਾਸਤੇ ਚਲੇ। ਡੇਰੇ ਤੋਂ ਪਤਾ ਕੀਤਾ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਸਾਊਥਾਲ ਵਿਚ ਹੀ ਸਿਖਾਂ ਦੇ ਘਰ ਚਰਨ ਪਾਉਣ ਗਏ ਹਨ। ਦੇਖੋ ਮਿਲਣ ਕਿਵੇਂ ਦੂਰ ਹੋ ਰਿਹਾ ਹੈ ਅਤੇ ਪਲ ਕਿਵੇਂ ਖਿਸਕ ਰਹੇ ਹਨ। ਇਸ ਨੂੰ ਬੇਸਬਰੀ ਹੀ ਕਿਹਾ ਜਾ ਸਕਦਾ ਹੈ ਕਿ ਅਸੀਂ ਮੁੜ ਉਹਨਾਂ ਘਰਾਂ ਵਲ ਚਲ ਪਏ ਜਿਨ੍ਹਾਂ ਨੂੰ ਚਰਨ ਸਪਰਸ਼ਾਂ ਦਾ ਸੁਭਾਗ ਪ੍ਰਾਪਤ ਹੋ ਰਿਹਾ ਸੀ। ਸਾਡਾ ਅਨੁਮਾਨ ਸੀ ਕਿ ਸਤਿਗੁਰੂ ਜੀ ਦੇ ਦਰਸ਼ਨ ਖੁਲ੍ਹੇ ਅਤੇ ਨਵੇਕਲੇ ਹੋ ਸਕਣਗੇ।

ਸਾਊਥਾਲ ਦੇ ਉਸ ਇਲਾਕੇ ਵਿਚ ਸਫੈਦ ਬਸਤਰਧਾਰੀ ਨਾਮਧਾਰੀਆਂ ਦੀਆਂ ਕਾਰਾਂ ਦੌੜ ਰਹੀਆਂ ਸਨ ਅਦੇ ਜਦੋਂ ਅਸੀਂ ਸਤਿਗੁਰੂ ਜੀ ਦੇ ਦਰਸ਼ਨਾਂ ਦੇ ਕਰੀਬ ਪਹੁੰਚੇ ਤਾਂ ਕਾਰਾਂ ਦਾ ਤਾਂਤਾ ਹੀ ਬੱਝ ਚੁੱਕਾ ਸੀ। ਸਮੁਚੇ ਯੂ. ਕੇ. ਤੋਂ ਨਾਮਧਾਰੀ ਸੰਗਤ ਦੇ ਚੋਣਵੇ ਨੁਮਾਇੰਦੇ ਆਏ ਹੋਏ ਸਨ। ਇਕ ਮੈਟਾਡੋਰ ਵੈਨ ਬਰਮਿੰਘਮ ਤੋਂ ਕਮਲਜੀਤ ਸਿੰਘ, ਸਪੁਤਰ ਸੰਤ ਦਿਆਲ ਸਿੰਘ (ਨਾਮਧਾਰੀ ਕਾਲੋਨੀ ਦਿਲੀ) ਲਿਆਏ ਸਨ। ਪ੍ਰਧਾਨ ਪ੍ਰੀਤਮ ਸਿੰਘ ਰੀਹਲ ਦੀ ਮਰਸਡੀਜ਼, ਜਨਰਲ ਸਕੱਤਰ ਹਰਜਿੰਦਰ ਸਿੰਘ ਚਾਨਾ ਦੀ ਵਡੀ ਕਾਰ ਅਤੇ ਹੋਰ ਕਈਆਂ ਵਡੀਆਂ ਛੋਟੀਆਂ ਕਾਰਾਂ ਦੀਆਂ ਕਤਾਰਾਂ ਖੜੀਆਂ ਸਨ।

ਜਦੋਂ ਸਤਿਗੁਰੂ ਜੀ ਦੇ ਨੂਰੀ ਮੁਖ ਦਾ ਝਲਕਾਰਾ ਪਿਆ ਤਾਂ ਨਾਲ ਹੀ ਇਸ਼ਾਰਾ ਵੀ ਹੋਇਆ ਕਿ ਵਾਪਸ ਡੇਰੇ ਚਲੋ। ਸਤਿਗੁਰੂ ਜੀ ਸੇਵਕਾਂ ਦੇ ਘੇਰੇ ਵਿਚ ਇਵੇਂ ਬਾਹਰ ਨਿਕਲੇ ਜਿਵੇਂ ਤਾਰਿਆਂ ਵਿਚ ਘਿਰਿਆ ਚੰਨ। ਸਾਡੇ ਵਲ ਉਨ੍ਹਾਂ ਖਿੜਵੀਂ ਮੁਸਕਾਨ ਸੁੱਟੀ ਅਤੇ ਗੱਡੀ ਵਿਚ ਬੈਠ ਕੇ ਚਲੇ ਗਏ।

"ਕੀ ਰੂਪ ਸੀ ਉਹ
ਬੇਉਪਮਾ ਅਜਬ ਸਰੂਪ ਸੀ ਉਹ"

(—ਬਾਵਾ ਬਲਵੰਤ)

ਇਹ ਹੀ ਛਿਨ ਹੁੰਦਾ ਹੈ ਜਿਸ ਵਾਸਤੇ ਸਿਖ ਹਾੜੇ ਕਢਦਾ ਹੈ। ਕੋਈ ਨੈਣਾਂ ਦੀ ਮਿਲਣੀ ਕੋਈ ਗੁਰੂ ਕੀ ਮੁਸਕਾਨ, ਕੋਈ ਮੁਖ ਚੋਂ ਨਿਕਲਿਆ ਸ਼ਬਦ ਕੋਈ ਹੱਥ ਦਾ ਇਸ਼ਾਰਾ ਸਿੱਖ ਦੇ ਪਲੇ ਪੈ ਜਾਵੇ ਤਾਂ ਉਹ ਗਦ ਗਦ ਹੋਇਆ ਆਪਣਾ ਜਨਮ

ਸਫਲ ਸਮਝਦਾ ਹੈ । ਗੁਰੂ ਜੀ ਦੀ ਇਹ ਮੁਸਕਾਨ ਕਪਾਟ ਖੋਲ ਗਈ ਸੀ। ਅਜੇ ਤਕ ਵੀ ਜ਼ਿਹਨ ਵਿਚ ਉਕਰੀ ਪਈ ਹੈ। ਪੰਜਾਬੀ ਦੇ ਮਸ਼ਹੂਰ ਸ਼ਾਇਰ ਬਾਵਾ ਬਲਵੰਤ ਦੀ ਚੋਥਾਈ ਸਦੀ ਪਹਿਲਾਂ ਦੀ ਪੜੀ ਕਵਿਤਾ "ਮੁਸਕਾਨ" ਦੇ ਅਰਥ ਅੱਜ ਹੀ ਸਮਝ ਆਏ ।

... ... ...

ਇਕ ਨਿਰਫਲ ਮੁਸਕਾਨ
ਦੇਵ ਲੋਕ ਤੇ ਇੰਦ੍ਰਪੁਰੀ ਦੇ ਪਿਆਰ ਨਾ ਏਸ ਸਮਾਨ

... ... ... ...

ਨਿਰਛਲ ਹੈ ਮੁਸਕਾਨ ਜਗਤ ਵਿਚ ਚੰਦਰਮਾ ਦੀ ਲੋ,
ਹੱਸ ਪਏ ਆਤਮ-ਫੁਲਵਾੜੀ, ਸੁੰਦਰਤਾ ਦੀ ਛੋਹ
ਵਿਸਮਾਦੀ ਮਸਤੀ ਬਣ ਛਾਏ ਅੰਗ-ਵਿਹੀਨੀ-ਜੋਤ
ਗੌਤਮ ਦੇ ਪਿੰਜਰ ਨੂੰ ਆਖੇ, ਕਰ ਆਪਣੀ ਪਹਿਚਾਨ
ਮੁਰਦਾ ਜਿਸਮ 'ਚ ਬਣ ਜਾਂਦੀ ਹੈ ਜਗ ਕਲਿਆਣੀ ਜਾਨ
ਪ੍ਰਿਥਮ ਕੋਈ ਮੁਸਕਾਨ ।
ਪ੍ਰਿਥਮ ਤੇਰੀ ਮੁਸਕਾਨ ਜੇ ਮੈਨੂੰ ਮਿਲ ਜਾਏ ਵਰਦਾਨ
ਜਾਗ ਕੇ ਮੇਰੇ ਸਾਰੇ ਚਾਨਣ ਜੱਗ-ਜੀਵਨ ਮੁਸਕਾਣ
ਕਾਸ਼ ਤੇਰੀ ਮੁਸਕਾਨ
ਰੋਜ਼ ਬਣੇ ਮਹਿਮਾਨ

ਅਜ ਸ: ਜੁਗਿੰਦਰ ਸਿੰਘ ਬਮਰਾ ਦਾ ਘਰ ਸਾਰੇ ਸਨਮਾਨ ਸਤਿਕਾਰ ਦਾ ਬਿੰਦੂ ਸੀ। ਅਸੀਂ ਜਦੋਂ ਉਥੇ ਪਹੁੰਚੇ ਤਾਂ ਸਤਿਗੁਰੂ ਜੀ ਆਸਨ ਤੇ ਸ਼ੋਭਿਤ ਸਨ। ਸਭ ਨੇ ਨਤਮਸਤਕ ਹੋ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਸਭ ਦੀ ਖੈਰ ਖੈਰੀਅਤ ਪੁਛੀ। ਹਜ਼ੂਰ ਦੇ ਨੈਣਾਂ ਦਾ ਨੂਰ ਅਤੇ ਬੋਲਾਂ ਦੀ ਸੁਗੰਧੀ ਧੁਰ ਆਤਮਾ ਤਕ ਮਹਿਸੂਸ ਹੋ ਰਹੀ ਸੀ। ਸ਼ਾਇਦ ਇਸੇ ਸਮੇਂ ਵਾਸਤੇ ਹੀ ਪੰਜਾਬੀ ਕਵੀ ਸੁਰਜੀਤ ਰਾਮਪੁਰੀ ਦਾ ਇਹ ਸ਼ੇਅਰ ਰਚਿਆ ਗਿਆ ਸੀ—

ਨੈਣ ਜਿਨ੍ਹਾਂ ਦੇ ਲੋਆਂ ਲੋਆਂ
ਬੋਲ ਜਿਨ੍ਹਾਂ ਦੇ ਹਨ ਖੁਸ਼ਬੋਆਂ

ਆਪ ਜੀ ਕਥਨ ਕਰ ਰਹੇ ਸਨ ਕਿ ਹਵਾਈ ਅੱਡੇ ਤੇ ਸਵੇਰੇ ਇਵੇਂ ਇਕਲਿਆਂ ਆਉਣ ਤੇ ਬਹੁਤ ਵਧੀਆ ਆਨੰਦ ਰਿਹਾ। ਲਗਪਗ ਇਕ ਘੰਟਾ ਸਤਿਗੁਰੂ ਜੀ ਦੇ ਸਨਮੁਖ ਬੈਠਣ ਨਾਲ ਉਸ ਸੁਖ ਦੀ ਪ੍ਰਾਪਤੀ ਹੋਈ ਜਿਸ ਬਾਰੇ ਗੁਰਬਾਣੀ ਕਹਿੰਦੀ ਹੈ :

"ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ'

ਇਸ ਸਮੇਂ ਹਾਜ਼ਰ ਸਜਨਾਂ ਨਾਲ ਸਤਿਗੁਰਾਂ ਇਵੇਂ



ਸ: ਹਰਚਰਨ ਸਿੰਘ ਰੰਧਾਵਾ—ਸੇਵਾ, ਸਾਦਗੀ, ਸਜੱਗਤਾ
ਸਭ ਗੁਣ ਸੰਪੰਨ

ਬਚਨਾਂ ਅਤੇ ਤਕਨੀਆਂ ਦੀ ਕ੍ਰਿਪਾ ਕੀਤੀ ਕਿ ਹਰ ਕੋਈ ਸਮਝ ਰਿਹਾ ਸੀ "ਸਤਿਗੁਰਾਂ ਮੇਰੇ ਤੇ ਵਿਸ਼ੇਸ਼ ਕ੍ਰਿਪਾ ਕੀਤੀ ਹੈ। ਸ: ਜੁਗਿੰਦਰ ਸਿੰਘ ਭਮਰਾ ਅਤੇ ਮਾਤਾ ਰਾਜਿੰਦਰ ਕੌਰ ਦੀ ਧੰਨਤਾ ਦਾ ਕੋਈ ਅੰਤ ਨਹੀਂ ਸੀ।

ਸਤਿਗੁਰੂ ਜੀ, ਉਪਰ ਆਪਣੇ ਆਰਾਮ ਕਮਰੇ ਨੂੰ ਚਲੇ ਗਏ। ਦਰਸ਼ਨ ਰੰਗ ਵਿਚ ਰੰਗਿਆ ਮਸਤਾਨਾ ਰੇਸ਼ਮ ਸਿੰਘ ਜੋ ਕੈਨੇਡਾ ਤੋਂ ਆਇਆ ਸੀ ਉੱਚੀ ਉੱਚੀ ਸ਼ਬਦ ਪੜ੍ਹ ਰਿਹਾ ਸੀ।

ਸਾਡੇ ਭਾਗ ਭਲੇ ਗੁਰਾਂ ਦੇ ਦਰਸ਼ਨ ਪਾਏ...
ਧਨਿ ਧਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ...
ਸੋਹੇ ਬੰਕ ਦੁਆਰ, ਸਗਲਾ ਬਨੁ ਹਰਾ

ਮਸਤਾਨਾ ਰੇਸ਼ਮ ਸਿੰਘ ਦੇ ਇਹਨਾਂ ਸ਼ਬਦਾਂ ਨੇ ਵੈਰਾਗਮਈ ਵਾਤਾਵਰਨ ਸਿਰਜ ਦਿਤਾ ਸੀ।

ਕੈਨੇਡਾ ਤੋਂ ਇਸ ਸਮਾਗਮ ਵਾਸਤੇ ੧੫ ਕੁ ਸਿੰਘਾਂ ਸਿੰਘਣੀਆਂ ਦਾ ਇਕ ਪ੍ਰਤੀਨਿਧ ਜਥਾ ਆਇਆ ਹੋਇਆ ਸੀ ਜਿਨ੍ਹਾਂ ਦੇ ਨਾਮ ਇਵੇਂ ਦਸੇ ਗਏ :

ਸੂਬਾ ਰੇਸ਼ਮ ਸਿੰਘ
ਬੀਬੀ ਹਰਜਿੰਦਰ ਕੌਰ ਧਰਮਪਤਨੀ ਸੂਬਾ ਰੇਸ਼ਮ ਸਿੰਘ
ਸ: ਗੁਰਸੇਵ ਸਿੰਘ ਸੰਧੂ ਵੈਨਕੂਵਰ
ਬੀਬੀ ਬਲਬੀਰ ਕੌਰ ਧਰਮ ਪਤਨੀ ਸ: ਗੁਰਸੇਵ ਸਿੰਘ
ਸੰਤ ਰੇਸ਼ਮ ਸਿੰਘ ਮਸਤਾਨਾ

ਸ੍ਰੀਮਤੀ ਰੇਸ਼ਮ ਕੌਰ ਧਰਮ ਪਤਨੀ ਮਸਤਾਨਾ ਜੀ
ਕਾਕਾ ਗੁਰਮੁਖ ਸਿੰਘ ਸਪੁਤਰ ਮਸਤਾਨਾ ਜੀ
ਸ਼ਰਨਜੀਤ ਸਿੰਘ
ਰਮਨੀਕ ਸਿੰਘ
ਜਸਵੀਰ ਸਿੰਘ
ਬੀਬੀ ਗਿਆਨ ਕੌਰ
ਬੀਬੀ ਕੁਲਦੀਪ ਕੌਰ
ਸਪੁਤਰ ਬੀਬੀ ਕੁਲਦੀਪ ਕੌਰ
ਦਵਿੰਦਰ ਸਿੰਘ
ਸੰਤ ਪ੍ਰੀਤਮ ਸਿੰਘ ਅਤੇ ਬੀਬੀ ਰਾਮ ਪਿਆਰੀ ਜੀ।

### ਸੜਕ ਦਾ ਸਫਰ

ਅਸੀਂ ਤਾਂ ਸ: ਗੁਰਚੈਨ ਸਿੰਘ ਜੀ ਅਤੇ ਪਰਿਵਾਰ ਨਾਲ ਵਿਦਾ ਹੋ ਕੇ ਕੌਲਵਿਲ (ਲੈਂਸਟਰ ਸ਼ਾਇਰ) ਲਈ ਚਾਲੇ ਪਾ ਦਿਤੇ ਅਤੇ ਸਾਊਥਾਲ ਦੀ ਸੰਗਤ ਉਥੇ ਇਕ ਗਿਰਜਾ ਘਰ ਵਿਚ ਦੀਵਾਨ ਦੇ ਪਰਬੰਧ ਵਿਚ ਜੁੱਟ ਗਈ।

ਸ਼ਹਿਰ ਵਿਚੋਂ ਨਿਕਲਦਿਆ ਕਾਫੀ ਸਮਾਂ ਲਗ ਗਿਆ ਸੀ ਪਰ ਜਦੋਂ ਸ਼ਹਿਰ ਦੀ ਗਹਿਮਾਗਹਿਮੀ ਚੋਂ ਨਿਕਲ ਆਏ ਤਾਂ ਇਲਾਕੇ ਦੀ ਖੂਬਸੂਰਤੀ ਅਤੇ ਵਿਛੀਆਂ ਵਡੀਆਂ ਸੜਕਾਂ ਦਾ ਨਜ਼ਾਰਾ ਵੇਖ ਕੇ ਮਨ ਨੂੰ ਹਲੂਣਾ ਦੇਣ ਵਾਲਾ ਆਨੰਦ ਪ੍ਰਤੀਤ ਹੋਇਆ। ਦੂਰ ਦੂਰ ਤਕ ਹਰਿਆਵਲ ਹੀ ਹਰਿਆਵਲ ਅਤੇ ਵਲੈਤੀ ਘਾਹ ਦੀ ਲੰਮੀ ਪਰਤ ਦਰ ਪਰਤ ਦਿਸ ਰਹੀ ਸੀ। ਕੋਈ ਮਿੱਟੀ ਨਹੀਂ, ਕੋਈ ਹਾਰਨ ਦੀ ਆਵਾਜ਼ ਨਹੀਂ। ਵੰਨ ਸੁਵੰਨੀਆਂ ਕਾਰਾਂ, ਵਡੇ ਲੰਮ ਸਲਮੇ ਟਰੱਕ ਇਕ ਸਲੀਕੇ ਨਾਲ ਹਵਾ ਨਾਲ ਗੱਲਾਂ ਕਰਦੇ ਉਡਦੇ ਜਾ ਰਹੇ ਹਨ। ਜਿਵੇਂ ਭਾਰਤ ਵਿਚ ਵੱਡੀ ਜਰਨੈਲੀ ਸੜਕ ਨੂੰ ਨੈਸ਼ਨਲ ਹਾਈਵੇ ਜਾਂ ਕੌਮੀ ਸ਼ਾਹ ਰਾਹ ਕਹਿੰਦੇ ਹਨ ਓਵੇਂ ਯੂ.ਕੇ. ਵਿਚ ਮੋਟਰਵੇ ਕਿਹਾ ਜਾਂਦਾ ਹੈ। ਇਹਨਾਂ ਮੋਟਰ ਵੇਜ਼ ਬਾਰੇ ਫੇਰ ਗੱਲ ਕਰਾਂਗੇ ਇਥੇ ਕੇਵਲ ਇਹ ਹੀ ਕਹਿ ਦੇਣਾ ਉਚਿਤ ਹੈ ਕਿ ਜਲੰਧਰੋਂ ਦਿੱਲੀ ਜਿੱਨਾਂ ਸਫਰ ਵਲੈਤ ਵਿਚ ਕਾਰਾਂ ਚਾਰ ਕੁ ਘੰਟੇ ਵਿਚ ਕਰ ਲੈਂਦੀਆਂ ਹਨ। ਸਹੀ ਅਰਥਾਂ ਵਿਚ ਇਲਾਕੇ ਦੀ ਖੂਬਸੂਰਤੀ ਦਾ ਹੁਸਨ ਮਾਣਦਿਆਂ ਅਸੀਂ ਸਫਰ ਕਰ ਰਹੇ ਸਾਂ। ਸ: ਗੁਰਚੈਨ ਸਿੰਘ ਜੀ ਨਾਲ ਨਾਲ ਦੱਸ ਰਹੇ ਸਨ ਕਿ ਹੁਣ ਫੁੱਲ ਨਿਕਲਣ ਵਾਲੇ ਹਨ ਅਤੇ ਦਸ ਦਿਨਾਂ ਵਿਚ ਹੀ ਤੁਸੀਂ ਵੇਖੋਂਗੇ ਕਿ ਇਥੇ ਫੁੱਲ ਹੀ ਫੁੱਲ ਨਜ਼ਰ ਆਉਣਗੇ। ਦੂਰ ਚਰਾਗਾਹਾਂ ਦੇ ਘਾਹ ਵਿਚ ਵਲੈਤੀ ਗਊਆਂ ਦੇ ਵੱਗ ਚਰਦੇ ਨਜ਼ਰ ਆਉਂਦੇ। ਮੋਟਰ ਵੇ ਦੇ ਕੰਢੇ ਤੇ ਕੋਈ ਦੁਕਾਨ ਕੋਈ ਮਕਾਨ ਜਾਂ ਰੁਕਾਵਟ ਨਹੀਂ ਸੀ। ਸੜਕ ਦੇ ਅੱਧੇ ਪਾਸੇ ਚਾਰ ਗੱਡੀਆਂ ਇਕਠੀਆਂ ਆਉਣ ਅਤੇ ਦੂਜੇ ਅੱਧੇ ਪਾਸੇ ਜਾਣ ਵਾਸਤੇ ਥਾਂ ਸੀ। ਨਿਸ਼ਾਨ ਲਾ ਕੇ ਆਉਣ ਜਾਣ ਦੇ ਰਾਹ ਉਲੀਕੇ ਹੋਏ ਸਨ। ਭਾਵ ਕਿ ਚਾਰ ਸੜਕਾਂ ਜਾਣ ਲਈ ਤੇ ਏਨੀਆਂ ਹੀ ਆਉਣ ਲਈ ਹਨ। ਅਪਰੈਲ ਦੇ ਅੰਤਲੇ ਦਿਨ ਸਨ ਪਰ ਮੋਟਰ ਕਾਰਾਂ ਨੂੰ ਹੀਟਰ ਲਾ ਕੇ ਗਰਮ ਕੀਤਾ ਜਾਂਦਾ ਸੀ। ਇਹ ਦਰਸ਼ਨੀਅ ਸਫਰ ਕਰਦਿਆਂ ਕਦੀ ਉਂਘਦਿਆਂ ਕਦੇ ਜਾਗਦਿਆਂ ਤਿੰਨ ਘੰਟੇ ਦੇ ਸਫਰ ਬਾਅਦ ਅਸੀਂ ਕੌਲਵਿਲ ਨਾਮ ਦੇ ਏਕਾਂਤ ਅਤੇ ਸ਼ਾਂਤ ਵਾਤਾਵਰਣ ਵਾਲੇ ਪਿੰਡ ਵਿਚ ਪੁਜ ਗਏ।

### ਸਤਿਗੁਰੂ ਜੀ ਦਾ ਪ੍ਰੋਗਰਾਮ

ਸਤਿਗੁਰੂ ਜੀ ਦੇ ਪ੍ਰੋਗਰਾਮ ਅਨੁਸਾਰ ੧੮ ਅਪਰੈਲ ਦਾ ਸ਼ਾਮ ਦਾ ਦੀਵਾਨ ਅਤੇ ੧੯ ਸਵੇਰ ਦੀ ਆਸਾ ਦੀ ਵਾਰ ਸਾਊਥਹਾਲ ਚਰਚ ਵਿਚ ਸੀ ਅਤੇ ਹੋਲੇ ਮਹੱਲੇ ਦਾ ਮੁਖ ਸਮਾਗਮ ਤਾਂ ਬਰਤਾਨੀਆ ਦੇ ਪ੍ਰਸਿੱਧ ਸ਼ਹਿਰ ਬਰਮਿੰਘਮ ਵਿਚ ੨੦ ਅਪਰੈਲ ਤੋਂ ਸ਼ੁਰੂ ਹੋਣਾ ਸੀ। ਸਾਡੇ ਜੱਥੇ ਚੋਂ ਬਹੁਤੇ ਸਰੀਰ ਤਾਂ ਬਰਮਿੰਘਮ ਪੁਜ ਗਏ ਸਨ। ਉਥੇ ਵੀ ਸ਼ਾਮ ਦੇ ਦੀਵਾਨ ਅਤੇ ਸਵੇਰ ਦੀ ਆਸਾ ਦੀ ਵਾਰ ਦਾ, ਕੀਰਤਨ ਜਥੇਦਾਰ ਗਿਆਨ ਸਿੰਘ-ਦਾਨ ਸਿੰਘ ਕਰਦੇ ਰਹੇ। ਹੋਲਾ ਕਮੇਟੀ ਦੇ ਪ੍ਰਧਾਨ ਸ: ਏਕਮ ਸਿੰਘ ਸੌਂਧ ਨੇ ਦਸਿਆ ਕਿ ੧੯ ਅਪਰੈਲ ਬਾਅਦ ਦੁਪਹਿਰ ਸਤਿਗੁਰੂ ਜੀ ਹਜ਼ੂਰੀ ਸੇਵਕਾਂ ਸਹਿਤ ਰੇਲ ਰਾਹੀਂ ਬਰਮਿੰਘਮ ਪੁਜੇ ਤਾਂ ਹੋਲਾ ਕਮੇਟੀ ਅਤੇ ਸਿਵਲ ਤੇ ਪੁਲਿਸ ਅਧਿਕਾਰੀਆ ਵਲੋਂ ਸ਼ਹਿਰ ਪੁਜਣ ਤੇ ਸਵਾਗਤ ਕੀਤਾ ਗਿਆ। ਪੁਲੀਸ ਮੁਖੀ ਨੇ ਉਚੇਚਾ ਸਤਿਕਾਰ ਅਰਪਿਤ ਕਰਦਿਆਂ ਹਜ਼ੂਰ ਨੂੰ ਅਪਣੇ ਦਫਤਰ ਵੀ ਚਰਨ ਪਾਉਣ ਦੀ ਬੇਨਤੀ ਕੀਤੀ। ਸ: ਏਕਮ ਸਿੰਘ ਜੀ ਨਾਲ ਸ: ਹਰਵਿੰਦਰ ਸਿੰਘ ਹੰਸਪਾਲ, ਸ: ਸੁਰਿੰਦਰ ਸਿੰਘ ਮਨਚੰਦਾ ਆਦਿ ਵਿਅਕਤੀ ਵੀ ਇਸ ਸਮੇਂ ਸਤਿਗੁਰੂ ਜੀ ਦੇ ਨਾਲ ਸਨ। ਪੁਲੀਸ ਮੁਖੀ ਨੇ ਬਹੁਤ ਸ਼ਰਧਾ ਸਹਿਤ ਆਪਣੀਆਂ ਸੇਵਾਵਾਂ ਅਰਪਿਤ ਕੀਤੀਆਂ, ਏਡੇ ਵਡੇ ਸਮਾਗਮ ਵਾਸਤੇ ਹਰ ਪ੍ਰਕਾਰ ਦੇ ਸਹਿਯੋਗ ਦੀ ਪੇਸ਼ਕਸ਼ ਕੀਤੀ, ਨਾਮਧਾਰੀ ਇਤਿਹਾਸ ਅਤੇ ਜੀਵਨ ਜਾਚ ਦਾ ਅਧਿਅਨ ਵੀ ਕੀਤਾ ਅਤੇ ਏਡੇ ਮਹਾਨ ਕਾਰਜ ਦੇ ਉੱਦਮ ਲਈ ਵਧਾਈ ਵੀ ਦਿਤੀ।

ਕੌਲਵਿਲ ਤੋਂ ਬਰਮਿੰਘਮ ਵਾਸਤੇ ਵਾਪਸ ਅਸੀਂ ੧੯

ਤਾਰੀਖ ਬਾਅਦ ਦੁਪਹਿਰ ਨੂੰ ਚਲੇ। ਲਿਸ਼ਕਦੀ ਧੁੱਪ ਵਿਚ ਕੋਈ ਇਕ ਘੰਟੇ ਵਿਚ ਹੋਇਆ ਇਹ ਸਫਰ ਨਜ਼ਾਰਿਆਂ ਨਾਲ ਭਰਿਆ ਅਤੇ ਤਾਜ਼ਗੀ ਦੇਣ ਵਾਲਾ ਸੀ।

ਅਸੀਂ ਕੋਲਵਿਲ ਤੋਂ ਬਰਮਿੰਘਮ ਪੁਜ ਚੁਕੇ ਸਾਂ ਪਰ ਜਦੋਂ ਦੀਵਾਨ ਅਸਥਾਨ ਵਿਚ ਪੁਜੇ ਤਾਂ ਸਤਿਗੁਰੂ ਜੀ ਉਥੋਂ ਵਿਦਾ ਹੋ ਚੁਕੇ ਸਨ। ਅੱਜ ਦਾ ਦੀਵਾਨ ਬਰਮਿੰਘਮ ਦੀ ਨਾਮਧਾਰੀ ਧਰਮਸ਼ਾਲਾ ਵਿਚ ਸੀ। ਇਹ ਅਸਥਾਨ ਪਹਿਲਾਂ ਇਕ ਥੀਏਟਰ ਸੀ ਪਰ ਪ੍ਰਧਾਨ ਸ: ਏਕਮ ਸਿੰਘ ਦੀ ਅਗਵਾਈ ਵਿਚ ਨਾਮਧਾਰੀ ਸਾਧ ਸੰਗਤ ਨੇ ਇਸ ਨੂੰ ਖਰੀਦ ਕੇ ਉਪਰਲੀ ਮੰਜ਼ਿਲ ਤੇ ਧਰਮਸਾਲਾ ਸਥਾਪਤ ਕਰ ਲਈ ਹੈ ਜੋ ਆਪਣੇ ਆਪ ਵਿਚ ਬਹੁਤ ਸਨਮਾਨ ਭਰਿਆ ਕਾਰਜ ਹੈ।

ਹੋਲਾ ਕਮੇਟੀ ਨੇ ਬਾਹਰੋਂ ਆਈਆਂ ਸੰਗਤਾਂ ਵਾਸਤੇ ਘਰੋਂ ਘਰੀਂ ਠਹਿਰਾਉਣ ਦਾ ਵਧੀਆ ਪਰਬੰਧ ਕੀਤਾ ਹੋਇਆ ਸੀ ਅਤੇ ਉਹ ਸਾਨੂੰ ਵੀ ਵਧੀਆ ਥਾਂ ਡੇਰੇ ਵਾਸਤੇ ਅਰਪਿਤ ਕਰ ਰਹੇ ਸਨ ਪਰ ਅਸੀਂ ਇਕ ਹੋਟਲ ਵਿਚ ਹੀ ਠਹਿਰੇ ਇਸ ਦਾ ਵੀ ਇਕ ਕਾਰਨ ਸੀ।

ਭਾਵੇਂ ਘਰਾਂ ਵਿਚ ਠਹਿਰਣਾ ਸੁਖਦਾਈ ਵੀ ਸੀ ਸਾਡੇ ਅਤੇ ਮੇਜ਼ਬਾਨਾਂ ਦੇ ਮਾਨ ਵਾਲੀ ਗੱਲ ਵੀ ਸੀ ਪਰ ਇਕ ਅਮਲੀ ਸਮੱਸਿਆ ਸੀ। ਇੰਗਲੈਂਡ ਵਿਚ ਘਰ ਇਕ ਵਿਸ਼ੇਸ਼ ਨਕਸ਼ੇ ਅਨੁਸਾਰ ਹੀ ਬਣਦੇ ਹਨ ਅਤੇ ਇਸ ਕਰਕੇ ਆਮ ਤੋਰ ਤੇ ਇਕ ਘਰ ਵਿਚ ਇਕ ਹੀ 'ਟੋਇਲਿਟ' (Toilet) ਭਾਵ ਜੰਗਲ ਪਾਣੀ ਜਾਣ ਅਤੇ ਇਸ਼ਨਾਨ ਦਾ ਸਾਂਝਾ ਹੀ ਕਮਰਾ ਹੁੰਦਾ ਹੈ। ਅਤੇ ਸਵੇਰੇ ਜਦੋਂ ਆਸਾ ਦੀ ਵਾਰ ਤੋਂ ਪਹਿਲਾਂ ਜੰਗਲ-ਪਾਣੀ ਇਸ਼ਨਾਨ ਵਾਸਤੇ ਇਕ ਵਿਅਕਤੀ ਅੰਦਰ ਵੜਦਾ ਤਾਂ ਬਾਕੀਆਂ ਨੂੰ ਦੇਰੀ ਹੋ ਜਾਂਦੀ। ਇਸ ਸਮੱਸਿਆ ਤੋਂ ਸ: ਗੁਰਚੈਨ ਸਿੰਘ ਜੀ ਵਾਕਫ ਸਨ ਇਸ ਕਰਕੇ ਉਹਨਾਂ ਸਿਟੀ ਸੈਂਟਰ ਹੋਟਲ ਵਿਚ ਪੰਜ ਕਮਰੇ ਬੁਕ ਕਰਵਾਏ ਸਨ ਅਤੇ 'ਕੋਲਵਿਲ' ਵਾਲੇ ਜਥੇ ਦੇ ਦਸ ਸਰੀਰ ਇਥੇ ਠਹਿਰੇ। ਸ਼ਾਮ ਨੂੰ ਸ: ਗੁਰਚੈਨ ਸਿੰਘ ਜੀ ਨੇ ਇਹ ਐਲਾਨ ਕਰ ਦਿਤਾ ਸੀ ਕਿ ਸਾਰੇ ਜਣੇ ਸਵੇਰੇ ੩.੩੦ ਵਜੇ ਤੱਕ ਇਸ਼ਨਾਨ ਕਰਕੇ ਤਿਆਰ ਬਰ-ਤਿਆਰ ਹੋ ਕੇ ਹੇਠ ਲਾਬੀ ਵਿਚ ਪੁਜ ਜਾਣ। ਜੋ ਤਿਆਰ ਨਾ ਹੋ ਸਕਿਆ ਉਹ ਇਥੇ ਹੀ ਰਹੇਗਾ। ਇਸ ਸਹੂਲਤ ਵਾਸਤੇ ਕਿ ਅਧੇ ਘੰਟੇ ਵਿਚ ਸਾਰੇ ਤਿਆਰ ਹੋ ਜਾਣ ਅਤੇ ਆਸਾ ਦੀ ਵਾਰ ਜਾਂ ਦੀਵਾਨ 'ਚ ਪੁਜਣ ਦੀ ਦੇਰੀ ਨਾ ਹੋਵੇ ਉਹਨਾਂ ਹੋਟਲ ਤੇ ਏਡਾ ਵਡਾ ਖਰਚਾ ਕੀਤਾ ਸੀ।



ਸ: ਏਕਮ ਸਿੰਘ ਸੋਂਧ ਨਾਲ ਖੜੇ ਹਨ ਸ: ਤਾਰਾ ਸਿੰਘ ਸੁਰਧਾਰ। ਆਪ ਨਾਮਧਾਰੀ ਸੰਗਤ ਬਰਮਿੰਘਮ ਦੇ ਮੀਤ ਪ੍ਰਧਾਨ ਹਨ। ਬਰਮਿੰਘਮ ਵਿਖੇ ਆਪ ਦੇ ਗ੍ਰਿਹਿ ਸਤਿਗੁਰੂ ਜੀ ਦਾ ਡੇਰਾ ਸੀ।

---

## ਨੂਰ ਹੀ ਨੂਰ

੨੦ ਅਪਰੈਲ ਦੀ ਤੜਕਸਾਰ ਜਦੋਂ ਬਾਕੀ ਦਾ ਬਰਮਿੰਘਮ ਸ਼ਹਿਰ ਘੂਕ ਸੁਤਾ ਪਿਆ ਸੀ ਕਵੈਂਟਰੀ ਰੋਡ ਤੇ ਨਾਮਧਾਰੀ ਧਰਮਸਾਲਾ ਵਿਚ ਬੜੀ ਚਹਿਲ ਪਹਿਲ ਸੀ। ਚੁਪ ਚੁਪੀਤਿਆਂ ਮੋਟਰ ਕਾਰਾਂ ਆ ਆ ਕੇ ਅਹਾਤੇ ਅਤੇ ਬਾਹਰ ਸੜਕਾਂ ਤੇ ਖੜੀਆਂ ਹੋ ਰਹੀਆਂ ਸਨ ਅਤੇ ਸਾਰੇ ਯੂ. ਕੇ. ਅਤੇ ਹੋਰ ਦੇਸ਼ਾਂ ਚੋਂ ਆਏ ਨਾਮਧਾਰੀ ਜਵਾਨ ਬਾਲ ਬੁਢੇ ਔਰਤਾਂ ਮਰਦ ਸਫੈਦ ਬਸਤਰ ਪਾ ਕੇ ਇਸ਼ਨਾਨ ਨਾਲ ਹੋਏ ਗਿਲੇ ਕੇਸਾਂ ਨੂੰ ਦਸਤਾਰਾਂ ਵਿਚ ਵਲੇਟ ਕੇ ਚੁਪ ਚਾਪ ਨਾਮ ਸਿਮਰਦੇ ਧਰਮਸ਼ਾਲਾ ਦੀਆਂ ਪੌੜੀਆਂ ਚੜ੍ਹ ਰਹੇ ਸਨ। ਖਾਲਸ ਨਾਮਧਾਰੀ ਪਹਿਰਾਵੇ ਤੋਂ ਇਲਾਵਾ ਵੀ ਖੁਲੇ ਵੇਸਾਂ ਵਿਚ ਵੀ ਕਾਫੀ ਮਾਤਰਾ ਵਿਚ ਸੰਗਤ ਸੀ। ਧਰਮਸਾਲਾ ਦੀ ਛੱਤ ਇਕ ਕਮਾਨ ਵਾਂਗ ਸੀ ਜਿਹੜੀ ਵਿਚੋਂ ਉਚੀ ਅਤੇ ਪਾਸਿਆਂ ਤੋਂ ਨੀਵੀਂ ਸੀ। ਪੂਰੀ ਚਿੱਟੇ ਰੰਗ ਵਿਚ ਚਿਟਾ ਰੰਗ ਬਖੇਰ ਰਹੀਆਂ ਟਿਊਬ ਲਾਈਟਾਂ ਅਤੇ ਸਫੇਦ ਬਸਤਰ ਧਾਰੀ ਸੰਗਤਾਂ। ਸਾਰਾ ਵਾਤਾਵਰਨ ਜਿਵੇਂ ਨੂਰ ਹੀ ਨੂਰ ਸੀ। ਸਤਿਗੁਰੂ ਜੀ ਦੇ ਆਸਨ ਦੇ ਐਨ ਸਾਹਮਣੇ ਰਾਗੀ ਸਿੰਘ ਹਰਭਜਨ ਸਿੰਘ, ਹਰਬੰਸ ਸਿੰਘ, ਕਮਲਜੀਤ ਸਿੰਘ, ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਆਸਾ ਦੀ ਵਾਰ

ਦਾ ਇਲਾਹੀ ਕੀਰਤਨ ਕਰ ਰਹੇ ਸਨ ।

ਹਓ ਵਾਰ ਵਾਰ ਜਾਓ ਗੁਰ ਗੋਪਾਲ ਕੇ

## ਇਲਾਹੀ ਕੀਰਤਨ

ਮੁਖ ਸੁਰ ਹਰਭਜਨ ਸਿੰਘ ਦੀ ਹਾਰਮੋਨੀਅਮ ਨਾਲ ਹੁੰਦੀ ਸੀ । ਹਰਬੰਸ ਸਿੰਘ ਦਾ ਦਿਲਰੁਬਾ, ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਦਿਲਾਂ ਨੂੰ ਥਿਰਕਨ ਦੇਣ ਵਾਲੇ ਆਲਾਪ ਕਰਦੇ । ਸੁਖਵਿੰਦਰ ਸਿੰਘ ਦੀਆਂ ਪੁੜੇ ਗੂੰਜਦੀਆਂ ਤਬਲੇ ਤੇ ਤੈਰਦੀਆਂ ਉਂਗਲਾਂ ਦਾ ਮਿਲਵਾਂ ਸੰਗੀਤ ਦਿਲਾਂ ਨੂੰ ਧੂਹਾਂ ਪਾ ਰਿਹਾ ਸੀ । ਇਹਨਾਂ ਕਲਾਕਾਰਾਂ ਵਿਚ ਇਕ ਮੇਰੇ ਵਾਸਤੇ, ਨਵਾਂ ਚਿਹਰਾ ਸੀ ਕਮਲਜੀਤ ਸਿੰਘ । ਭਰਵਾਂ ਸਰੀਰ, ਉਭਰਦੀ ਆਵਾਜ਼ ਅਤੇ ਟੁਣਕਵੀਂ ਤਬਲੇ ਦੀ ਥਾਪ । ਇਹ ਲੰਡਨ ਵਾਸੀ ਹੈ । ਕਿੱਤੇ ਵਲੋਂ ਇੰਜੀਨੀਅਰ ਅਤੇ ਸ਼ੌਕ ਵਲੋਂ ਕਲਾਕਾਰ । ਹਰਭਜਨ ਸਿੰਘ ਦੀ ਸੁਰ ਡੂੰਘੀ ਤੇ ਠਹਿਰਾਓ ਵਾਲੀ । ਹਰਬੰਸ ਸਿੰਘ ਦੀ ਆਕਾਰ ਵਾਲੀ ਅਤੇ ਬਲਜੀਤ ਸਿੰਘ ਦੀ ਅਗੇ ਨਾਲੋਂ ਭਰਵੀਂ ਸੀ ।

ਸੰਗਤਾਂ ਹੱਥਾਂ ਵਿਚ ਛੋਟੇ ਵੱਡੇ ਟੇਪ ਰਿਕਾਰਡਰ ਲੈ ਕੇ ਪੁਜਦੀਆਂ ਜਾ ਰਹੀਆਂ ਹਨ : ਸਾਰੇ ਪ੍ਰੋਗਰਾਮ ਨੂੰ ਵੀਡੀਓ ਦੁਆਰਾ ਫਿਲਮਾਉਣ ਵਾਲਿਆਂ ਨੇ ਚਾਨਣ ਪਸਾਰਿਆ ਹੋਇਆ ਹੈ । ਇਹ ਅਜ ਦੇ ਕੀਮਤੀ ਪਲਾਂ ਨੂੰ ਸਾਂਭਣ ਦਾ ਉਪਰਾਲਾ ਹੈ । ਦੁਖ ਰੋਗ ਸੰਤਾਪ ਉਤਾਰਨ ਵਾਲੀ ਸੱਚੀ ਬਾਣੀ, ਦਿਲਾਂ ਨੂੰ ਮੋਮ ਕਰਨ ਵਾਲੀਆਂ ਸੁਰਾਂ, ਮਾਲਾ ਫੇਰ ਰਹੀਆਂ ਦੇਵ ਰੂਪ ਸੰਗਤਾਂ, ਸਾਰਾ ਵਾਤਾਵਰਣ ਹੀ ਮਨਾਂ ਦੀਆਂ ਕਰੂਰਤਾਂ, ਪਾਪਾਂ ਨੂੰ ਨਾਸ ਕਰਕੇ ਅਧਿਆਤਮਕ ਸਿਖਰਾਂ ਵਲ ਲੈ ਜਾਣ ਵਾਲਾ ਸੀ ।

ਰਾਗ ਆਸਾ ਵਿਚ ਚੌਦਾਂ ਮਾਤਰੀ ਧਮਾਰ ਵਿਚ ਸ਼ਬਦ ਸ਼ੁਰੂ ਹੋਇਆ ।

''ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ''

ਹੁਣ ਸਤਿਗੁਰੂ ਜੀ ਦੀਵਾਨ ਵਿਚ ਦਰਸ਼ਨ ਦਿਤੇ ਤਾਂ ਜੈਕਾਰੇ ਦੇ ਨਾਲ ਸਾਰੀ ਸੰਗਤ ਨੇ ਉਠ ਕੇ ਸਵਾਗਤ ਕੀਤਾ । ਸਤਿਗੁਰਾਂ ਪਹਿਲਾਂ ਰਾਗੀਆਂ ਨੂੰ ਨਮਸਕਾਰ ਕੀਤੀ ਅਤੇ ਫੇਰ ਆਪਣੇ ਆਸਨ ਤੇ ਸ਼ਸ਼ੋਭਿਤ ਹੋ ਕੇ ਵਾਰ ਦੇ ਕੀਰਤਨ ਦੀ ਅਗਵਾਈ ਕਰਨ ਲਗੇ । ਆਪ ਜੀ ਨੇ ਆਉਂਦਿਆਂ ਸਾਰ ਹੀ ਇਸ਼ਾਰਾ ਕਰਕੇ ਤੇਜ਼ ਬੱਤੀਆਂ ਬੁਝਵਾ ਦਿਤੀਆਂ ਅਤੇ ਧਰਮਸਾਲਾ ਦੇ ਅੰਦਰ ਮਿੱਠਾ ਮਿੱਠਾ ਚਾਨਣ ਦਾ ਘੁਸਮੁਸਾ ਹੀ ਰਹਿ ਗਿਆ । ਇਸ ਵੇਲੇ ਕੋਂਵਲ ਸ਼ਬਦ ਅਤੇ ਸੰਗੀਤ ਹੀ ਕੰਨਾਂ ਵਿਚ ਗੂੰਜਣ ਲਗੇ । ਹਜ਼ੂਰ ਜੀ ਨੇ ਰਾਗ ਭੈਰਵ ਵਿਚ ਸ਼ਬਦ ਸ਼ੁਰੂ ਕੀਤਾ । ਗੁਰੂ ਤੇਗ ਬਹਾਦਰ ਜੀ ਦਾ ਸਲੋਕ ਸੀ—

ਤਰਨਾਪੋ ਇਉ ਹੀ ਗਇਓ
ਲੀਓ ਜਰਾ ਤਨੁ ਜੀਤਿ

ਸਤਿਗੁਰੂ ਜੀ ਵਲੋਂ ਇਸ ਸਲੋਕ ਦੇ ਪ੍ਰਥਾਇ ਅਨੇਕਾਂ ਹੀ ਪਰਮਾਨ ਗੁਰਬਾਣੀ ਦੀਆਂ ਤੁਕਾਂ ਦੇ ਸਰੂਪ ਵਿਚ ਗਾਏ ਜਾ ਰਹੇ ਸਨ । ਸੋਜ਼ਮਈ ਭਰਵੀਂ ਗੰਭੀਰ ਸੁਰ ਵਾਲੀ ਆਵਾਜ਼, ਨਾਦ ਬ੍ਰਹਮ ਦਾ ਸਾਕਾਰ ਰੂਪ ਹੀ ਸੀ । ਸਤਿਗੁਰੂ ਜੀ ਰਾਗਦਾਰੀ ਦੀਆਂ ਵੱਖ ਵੱਖ ਉਨਤੀਆਂ ਬੁਨਤੀਆਂ ਬਾਦ ਤਿਹਾਈ ਲਿਆਉਣ ''ਲੀਓ ਜਰਾ ਤਨੁ ਜੀਤਿ''

ਫੇਰ ਆਸਾ ਵਿਚ ਹੀ ਧਰੁਪਦ ਗਾਇਆ ਜਾਂਦਾ ਹੈ

''ਜੇ ਤੂ ਵਤਹਿ ਅੰਙਣੇ
ਹਭ ਧਰਤਿ ਸੁਹਾਵੀ ਹੋਇ,
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ''

ਆਸਾ ਦੀ ਵਾਰ ਦੀ ਸਮਾਪਤੀ ਹੋਈ ਹੈ ਹੁਣ ਬਸੰਤ ਗਾਇਆ ਜਾ ਰਿਹਾ ਹੈ

ਤੁਮ ਰਵਹੁ ਗੋਬਿੰਦੈ ਰਵਣ ਜੋਗੁ
ਜਿਤੁ ਰਵਿਐ ਸੁਖ ਸਹਜ ਭੋਗੁ

ਬਸੰਤ ਉਪਰੰਤ ਗੁਰੂ ਅਰਜਨ ਦੇਵ ਜੀ ਦਾ ਸ਼ਬਦ

ਤੇਰਾ ਕੀਤਾ ਜਾਤੋ ਨਾਹੀ ਮੈਨੂੰ ਜੋਗ ਕੀਤੋਈ

ਪੜ੍ਹਨ ਉਪਰੰਤ ਬਸੰਤ ਦੀ ਵਾਰ ਮਹਲੁ ੫ ਗਾਈ ਗਈ

''ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ਤੋਂ ਲੈ ਕੇ ''ਸਚੁ ਪੂਰੈ ਗੁਰਿ ਉਪਦੇਸਿਆ, ਨਾਨਕ ਸੁਣਾਵੈ'' ਅਤੇ ਅੰਤ ਤੇ ਸਲੋਕ ''ਪਵਨ ਗੁਰੂ ਪਾਣੀ ਪਿਤਾ'' ਦਾ ਪਾਠ ਰਾਗੀਆਂ ਦੁਆਰਾ ਕਰਨ ਨਾਲ ਹੀ ਸਵੇਰ ਦੇ ਕੀਰਤਨ ਪ੍ਰੋਗਰਾਮ ਦੀ ਸਮਾਪਤੀ ਹੋ ਗਈ ਅਤੇ ਹੋਲੇ ਮਹਲੇ ਦਾ ਆਰੰਭ ਹੋ ਗਿਆ । ਕੀਰਤਨ ਦੀ ਅਰਦਾਸ ਹੋਈ ਤਾਂ ਕਿਹਾ ਗਿਆ ਕਿ ਸਚੇ ਪਾਤਸ਼ਾਹ ਦੀਨਾ ਬੰਧੁ ਜੀ ਆਪ ਦੀਆਂ ਸੰਗਤਾਂ ਹੋਲੇ ਮਹਲੇ ਦੇ ਪੁਰਬ ਦਾ ਆਰੰਭ ਕੀਤਾ ਹੈ ਕ੍ਰਿਪਾ ਕਰਨੀ ਅਤੇ ਹੱਥ ਦੇ ਕੇ ਰਖਣਾ ਮੇਲਾ ਨਿਰਵਿਘਨ ਸਮਾਪਤ ਹੋਵੇ ।

## ਅੱਜ ਦਾ ਪ੍ਰੋਗਰਾਮ

ਰਾਜਿੰਦਰ ਸਿੰਘ ਕੰਵਲ ਹੋਲਾ ਪੁਰਬ ਦੀ ਸਟੇਜ ਦਾ ਸੰਚਾਲਣ ਕਰਦੇ ਰਹੇ । ਉਹਨਾਂ ਉਠ ਕੇ ਪ੍ਰੋਗਰਾਮ ਸੁਣਾਇਆ

## ਇਕੀ ਅਪਰੈਲ ਦੇ ਦੀਵਾਨ

ਇਕੀ ਅਪਰੈਲ ਦੀ ਆਸਾ ਦੀ ਵਾਰ ਦੀ ਸਮਾਪਤੀ ਦੇ ਨਾਲ ਹੀ ਐਲਾਨ ਹੋਇਆ ਕਿ ਹੁਣੇ ਹੀ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਸਜੇਗਾ ਅਤੇ ਉਸ ਬਾਅਦ ਜਥੇਦਾਰ ਗਿਆਨ ਸਿੰਘ ਜੀ ਕ੍ਰਿਪਾ ਕਰਣਗੇ। ਇਸ ਦੇ ਨਾਲ ਹੀ ਭਾਰਤ ਚੋਂ ਆਈਆਂ ਸੰਗਤਾਂ ਨੂੰ ਹੁਕਮ ਹੋਇਆ ਕਿ ਸਤਿਗੁਰੂ ਜੀ ਦੀ ਹਜੂਰੀ ਵਿਚ ਇਕ ਜ਼ਰੂਰੀ ਇਕਤ੍ਰਤਾ ਵਾਸਤੇ ਉਪਰ ਦੂਸਰੇ ਹਾਲ ਵਿਚ ਪੁਜ ਜਾਣ। ਦੀਵਾਨ ਅਸਥਾਨ ਵਿਚ ਹੱਲੇ ਦੇ ਦੀਵਾਨ ਸ਼ੁਰੂ ਹੋ ਗਏ। ਅਜ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਪ੍ਰਕਾਸ਼ ਦਿਵਸ ਵੀ ਸੀ। ਪੰਡਿਤ ਜੀ ਨੇ ਆਪਣੇ ਦੀਵਾਨ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਜੀਵਨੀ ਤੇ ਇਕ ਵਿਸ਼ਲੇਸ਼ਨਾਤਮਕ ਵਿਖਿਆਨ ਕੀਤਾ ਅਤੇ ਜਥੇਦਾਰ ਗਿਆਨ ਸਿੰਘ ਜੀ ਨੇ "ਰੱਖੀ ਗੁਰੂ ਰਾਮ ਸਿੰਘ ਨੇ, ਨਹੀਂ ਤਾਂ ਖਾਲਸੇ ਦੀ ਰੀਤ ਮਿਟ ਜਾਂਦੀ" ਪ੍ਰਕਰਣ ਨਾਲ ਕੀਰਤਨ ਆਰੰਭਿਆ।

## ਵਿਸ਼ੇਸ਼ ਮੀਟਿੰਗ

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ ਵਿਸ਼ੇਸ਼ ਮੀਟਿੰਗ ਵਿਚ ਆਪ ਜੀ ਦੇ ਸੰਖੇਪ ਜਿਹੇ ਪ੍ਰਵਚਨ ਸੁਨਣ ਦਾ ਅਵਸਰ ਮਿਲਿਆ। ਇਹ ਸੰਖੇਪ ਪ੍ਰਵਚਨ ਡੂੰਘੇ ਅਰਥ ਰਖਦੇ ਹਨ। ਭਾਰਤ ਤੋਂ ਆਏ ਯਾਤਰੂਆਂ ਨੂੰ ਸੰਬੋਧਨ ਕਰਦਿਆਂ ਹਜ਼ੂਰ ਜੀ ਨੇ ਜੋ ਆਪਣੇ ਭਾਵ ਵਿਅਕਤ ਕੀਤੇ ਉਹਨਾਂ ਦਾ ਸਾਰੰਸ਼ ਕੁਝ ਇਵੇਂ ਸੀ।

"ਸਾਡੇ ਪਿਛਲੇ ਸਾਧੂ ਸੰਤ ਗ੍ਰਹਿਸਥੀਆਂ ਦੀ ਮਦਦ ਕਰਕੇ ਹੁੰਦੇ ਸਨ। ਜੇ ਕਿਤੇ ਜਾਣਾ ਤਾਂ ਗ੍ਰਹਿਸਥੀਆਂ ਦਾ ਕੰਮ ਕਾਰ, ਖੇਤੀ ਬਾੜੀ ਵਿਚ ਹਥ ਵਟਾਉਣਾ। ਅਸੀਂ ਭਾਰਤ ਤੋਂ ਇੰਗਲੈਂਡ ਵਿਚ ਆਏ ਹਾਂ। ਯੂ. ਕੇ. ਵਾਲਿਆਂ ਨੇ ਬਹੁਤ ਮਹਾਨ ਕਾਰਜ ਆਰੰਭਿਆ ਹੋਇਆ ਹੈ...ਚੰਗਾ ਤਾਂ ਇਹ ਹੁੰਦਾ ਕਿ ਅਸੀਂ ਹੋਲਾ ਕਰਨ ਵਾਲਿਆਂ ਦੀ ਮਾਇਕ ਮਦਦ ਕਰਦੇ ਪਰ ਇਕ ਗਲ ਸਾਰੇ ਜ਼ਰੂਰ ਕਰੋ ਕਿ ਹਰ ਵਿਅਕਤੀ ਨਾਮ ਸਿਮਰਨ ਦੀਆਂ ਢਾਈ ਮਾਲਾ ਪੱਕੀਆਂ ਅਤੇ ਇਕ ਭਗਉਤੀ ਦੀ ਮਾਲਾ ਹਰ ਰੋਜ਼ ਜ਼ਰੂਰ ਕਰੋ ਅਤੇ ਅਰਦਾਸ ਕਰੋ ਸਤਿਗੁਰਾਂ ਦੇ ਚਰਨਾਂ ਵਿਚ ਕਿ ਤੇਰੇ ਦਰਸ਼ਨ ਹੋਣ। ਸਤਿਗੁਰਾਂ ਦੇ ਦਰਸ਼ਨ ਸਰਬ ਸੁਖ ਸਾਗਰ ਹੁੰਦੇ ਹਨ ਤਗੜੇ ਹੋ ਕੇ ਭਜਨ ਬਾਣੀ ਕਰੋ। ਆਪਣੇ ਮਨ ਨੂੰ ਘਟੋ ਘੱਟ ਏਨੇ ਦਿਨ ਜਿੰਨੇ ਦਿਨ ਤੁਸੀਂ ਵਲੈਤ ਵਿਚ ਰਹਿਣਾ ਹੈ



ਸ: ਮਹਿੰਦਰ ਸਿੰਘ ਬਾਲੀ ਨਗਰ

ਖੂਬ ਭਜਨ ਬਾਣੀ ਵਲ ਲਾਵੋ।..."

ਸੋ ਹਰ ਵਿਅਕਤੀ ਵਲ ਜਦੋਂ ਨਜ਼ਰ ਪੈਂਦੀ ਉਸ ਦੇ ਬੁਲ ਸਿਮਰਨ ਕਰਦਿਆਂ ਦੇ ਫਰਕਦੇ ਹੀ ਦਿਸਦੇ ਅਤੇ ਹਥਾਂ ਦੇ ਪੋਟੇ ਮਾਲਾ ਤੇ ਹੁੰਦੇ।

## ਸੰਗੀਤ ਦਰਬਾਰ

ਅੱਜ ਦੁਪਹਿਰ ਦੇ ਨਾਮ ਸਿਮਰਨ ਬਾਦ ਸੰਗੀਤ ਦਰਬਾਰ ਦਾ ਪ੍ਰੋਗਰਾਮ ਸੀ। ਸ਼ਾਸਤ੍ਰੀ ਸੰਗੀਤ ਦੇ ਅਨੁਸਾਰ ਪ੍ਰੋਗਰਾਮ ਚਲਣਾ ਸੀ। ਸਟੇਜ ਸੱਕਤ੍ਰ ਸ: ਹਰਜਿੰਦਰ ਸਿੰਘ ਕੰਵਲ ਨੇ ਮੈਨੂੰ ਕਿਹਾ ਕਿ ਅੱਜ ਦੇ ਸਟੇਜ ਸੰਚਾਲਣ ਦੀ ਸੇਵਾ ਤੁਹਾਡੇ ਜ਼ਿਮੇ ਲਗੀ ਹੈ। ਮੈਂ ਕੁਝ ਸਮਾਂ ਸਤਿਗੁਰਾਂ ਦੇ ਸੰਗੀਤ ਪ੍ਰੇਮ, ਸਿਖ ਇਤਹਾਸ ਵਿਚ ਸੰਗੀਤ ਦੀ ਮਹਤਤਾ ਅਤੇ ਅਜ ਦੇ ਸਮੇਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਸ ਖੇਤਰ ਵਿਚ ਕੀਤੇ ਜਾ ਰਹੇ ਉਦਮ ਬਾਰੇ ਸੰਖੇਪ ਸ਼ਬਦਾਂ ਵਿਚ ਕੁਝ ਕਿਹਾ ਅਤੇ ਫਿਰ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਮੈਨੂੰ ਭਾਵੇਂ ਸਟੇਜ ਸੰਭਾਲਣ ਦੀ ਸੇਵਾ ਬਖਸ਼ ਕੇ ਨਿਵਾਜਿਆ ਗਿਆ ਹੈ ਪਰ ਮੇਰੀ ਰੀਝ ਹੈ ਕਿ ਕੰਵਲ ਹੋਰੀਂ ਹੀ ਇਹ ਸੇਵਾ ਕਰਨ ਕਿਉਂਕਿ ਉਹਨਾਂ ਸਾਰਾ ਪਰਬੰਧ ਕੀਤਾ ਹੋਇਆ ਹੈ। ਮੈਂ ਉਹਨਾਂ ਦੀ ਹਰ ਪ੍ਰਕਾਰ ਮਦਦ ਕਰਾਂਗਾ।

ਸੰਗੀਤ ਦਾ ਪ੍ਰੋਗਰਾਮ ਰਾਤ ਤੱਕ ਚਲਦਾ ਰਿਹਾ ਜਿਸ ਵਿਚ ਬਹੁਤ ਸਾਰੇ ਯੂ. ਕੇ. ਨਿਵਾਸੀ ਕਲਾਕਾਰਾਂ

ਦੁਆਰਾ ਆਪਣੀ ਕਲਾ ਦੇ ਜੌਹਰ ਦਿਖਾਏ ਗਏ ਅਤੇ ਭਾਰਤ ਤੋਂ ਗਏ ਕਲਾਕਾਰਾਂ ਵੀ ਹਿਸਾ ਲਿਆ। ਕਲਾਕਾਰਾਂ ਦੀ ਲੰਮੀ ਸੂਚੀ ਹੋਣ ਕਰਕੇ ਅਜ ਸਾਰੇ ਕਲਾਕਾਰ ਭੁਗਤ ਨਹੀਂ ਸਕੇ ਸਨ। ਕੁਝ ਕੁ ਕਲਾਕਾਰਾਂ ਦਾ ਜ਼ਿਕਰ ਹੀ ਇਥੇ ਕਰਾਂਗੇ।

### ਸੁਰਿੰਦਰ ਸਿੰਘ ਸੌਂਧ

ਇਹਨਾਂ ਨੇ ਸੰਗੀਤ ਦਰਬਾਰ ਦੀ ਸ਼ੁਰੂਆਤ ਕੀਤੀ ਅਤੇ ਸ਼ੁਧ ਸਾਰੰਗ ਰਾਗ ਵਿਚ ਖਿਆਲ ਗਾਇਕੀ ਪੇਸ਼ ਕੀਤੀ। ਇਹਨਾਂ ਨਾਲ ਤਬਲਾ ਸ: ਕਮਲਜੀਤ ਸਿੰਘ ਚਾਨਾ ਨੇ ਬਹੁਤ ਟਿੱਕ ਕੇ ਵਜਾਇਆ।

### ਸ਼ਾਸਤਰੀ ਨ੍ਰਿਤਕਾਰੀ

ਸ: ਮਹਿੰਦਰ ਸਿੰਘ ਬਾਲੀ ਨਗਰ ਵਾਲੇ ਜਿਥੇ ਸਤਿਗੁਰਾਂ ਦੇ ਸੰਗੀਤ ਅੰਦੋਲਨ ਵਿਚ ਆਪਣਾ ਯੋਗਦਾਨ ਸੰਗੀਤ ਸਿਖਿਆਰਥੀਆਂ ਨੂੰ ਆਪਣੇ ਘਰ ਰੱਖ ਕੇ ਪਾਉਂਦੇ ਹਨ ਉਥੇ ਉਹਨਾਂ ਆਪਣੇ ਬੱਚੇ ਵੀ ਇਸ ਪਾਸੇ ਵਲ ਪ੍ਰੇਰਤ ਕੀਤੇ ਹੋਏ ਹਨ। ਇਹਨਾਂ ਦੇ ੧੨ ਸਾਲ ਦੇ ਸਪੁਤਰ ਕਾਕਾ ਬਲਵੰਤ ਸਿੰਘ ਨੇ ਕਥਕ ਨ੍ਰਿਤ ਪੇਸ਼ ਕੀਤਾ। ਇਹ ਕਾਕਾ ਭਾਰਤ ਦੇ ਪ੍ਰਸਿਧ ਕਥਕ ਪੰਡਤ ਦੁਰਗਾ ਲਾਲ ਜੀ ਪਾਸੋਂ ਦਿਲੀ ਵਿਚ ਤਾਲੀਮ ਲੈ ਰਿਹਾ ਹੈ ਅਤੇ ਇਹ ਵਿਸ਼ੇਸ਼ ਤੌਰ ਤੇ ਇੰਗਲੈਂਡ ਵਿਚ ਨਾਚ ਕਰਨ ਗਿਆ ਸੀ। ਸ਼ਹੀਦ ਬਿਸ਼ਨ ਸਿੰਘ ਮੰਮੋਰੀਅਲ ਸਕੂਲ ਦੇ ਇਸ ਬਾਲਕ ਨੇ ੩੦ ਮਿੰਟ ਤਕ ਸਟੇਜ ਤੇ ਜ਼ੋਰਦਾਰ ਥਿਰਕਨ ਪੈਦਾ ਕੀਤੀ ਰੱਖੀ। ਰਿਕਾਰਡ ਕੀਤਾ ਨਗਮਾ ਨਾਲ ਵਜਾਇਆ ਜਾ ਰਿਹਾ ਸੀ ਅਤੇ ਇਕ ਤੋਂ ਲੈਕੇ ਅੱਠ ਮਾਤਰਾ ਦੀਆਂ ਵੱਖ ਵੱਖ ਤਿਹਾਈਆਂ ਦੇ ਪ੍ਰਦਰਸ਼ਨ ਵਿਚ ਅਨੇਕਾਂ ਚਕਰ ਸਰੀਰ ਦੇ ਕਟ ਕੇ ਵੀ ਬਾਲਕ ਠੀਕ ਸਮ ਤੇ ਆ ਰਿਹਾ ਸੀ। ਨਾਮਧਾਰੀ ਕਾਟ ਦੇ ਸਫੇਦ ਕੁੜਤਾ ਪਜਾਮਾ ਅਤੇ ਪਗੜੀ ਧਾਰੀ ਮਾਸੂਮ ਕਾਕਾ ਬਲਵੰਤ ਸਿੰਘ ਦੇ ਰਸ ਰਿਸ਼ਮਾਂ ਬਖੇਰਦੇ ਨ੍ਰਿਤ ਤੋਂ ਦਰਸ਼ਕ ਆਨੰਦਤ ਹੋ ਰਹੇ ਸਨ ਅਤੇ ਪਿਤਾ ਮਹਿੰਦਰ ਸਿੰਘ ਜਿਥੇ ਬੱਚੇ ਦੀ ਕਲਾਕਾਰੀ ਤੋਂ ਪਰਸੰਨ ਸੀ ਉਥੇ ਇਸ ਗਲ ਦਾ ਵੀ ਗੌਰਵ ਮਹਿਸੂਸ ਕਰ ਰਿਹਾ ਸੀ ਕਿ ਲੜਕਾ ਉਸ ਬਿਸ਼ਨ ਸਿੰਘ ਮੰਮੋਰੀਅਲ ਸਕੂਲ ਦਾ ਵਿਦਿਆਰਥੀ ਹੈ ਜਿਸ ਸਕੂਲ ਨੂੰ ਸੁਪਣੇ ਤੋਂ ਸਾਕਾਰ ਰੂਪ ਦੇਣ ਵਿਚ ਮਹਿੰਦਰ ਸਿੰਘ ਜੀ ਦੀਆਂ ਰੀਝਾਂ ਅਤੇ ਉਦਮ ਨੂੰ ਫਲ ਲਗਾ ਹੈ।

### ਹਰੀ ਦੇਵ

ਫਗਵਾੜਾ (ਦੁਆਬਾ) ਦੇ ਸ੍ਰੀ ਹਰੀ ਦੇਵ ਨੇ ਪੂਰੀਆ ਧਨਾਧਰੀ ਵਿਚ ਛੋਟਾ ਵੱਡਾ ਖਿਆਲ ਗਾਇਆ—ਤਬਲੇ ਤੇ ਕਮਲਜੀਤ ਸਿੰਘ ਜੀ ਨੇ ਸੰਗਤ ਕੀਤੀ।



ਸ੍ਰੀ ਸੁਖਵਿੰਦਰ ਸਿੰਘ ਪਿੰਕੀ

### ਸੁਖਵਿੰਦਰ ਸਿੰਘ ਪਿੰਕੀ

ਸਤਿਗੁਰੂ ਜੀ ਦੀ ਕ੍ਰਿਪਾ ਦਾ ਸਾਕਾਰ ਕ੍ਰਿਸ਼ਮਾ, ਬਾਨਾਰਸ ਸ਼ੈਲੀ ਨੂੰ ਪੰਡਿਤ ਕਿਸਨ ਮਹਾਰਾਜ ਦੀ ਸੇਵਾ ਦੁਆਰਾ ਪ੍ਰਾਪਤ ਕਰ ਰਿਹਾ ਤਬਲੇ ਦਾ ਮਸ ਫਟਾ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਨਾਮ ਅਨਾਊਂਸ ਹੋਣ ਦੇ ਨਾਲ ਹੀ ਵਾਹ ਵਾਹ ਲੈ ਗਿਆ। ਤਿੰਨ ਤਾਲ ਵਿਚ ਤਬਲੇ ਦੇ ਸੁਤੰਤਰ ਵਾਦਨ ਦੁਆਰਾ ਜਿਵੇਂ ਸਮੇ ਦੀ ਗਤੀ ਨੂੰ ਖਲਿਆਰ ਦਿਤਾ ਹੋਵੇ। ਡੁੱਗੀ ਨੂੰ ਗੁੰਨ ਗੁੰਨ ਕੇ ਗੂੰਜ ਪੈਦਾ ਕਰਦੀਆਂ ਮੁਠੀਆਂ, ਤਬਲੇ ਤੇ ਥਿਰਕਦੀਆਂ ਉਂਗਲਾਂ, ਜਾਦੂ ਨਾਦ ਸਿਰਜਦੀਆਂ ਤਾਲ ਅਤੇ ਲੈਅ ਦੇ ਅਲੌਕਾਰੀ ਕ੍ਰਿਸ਼ਮੇ ਪ੍ਰਗਟਾ ਰਹੀਆਂ ਸਨ। ਟੁਕੜਿਆਂ ਤਿਹਾਈਆਂ ਦੀ ਉਨਤ ਬੁਣਤ ਦਾ ਲੰਮਾ ਅਮੁਲ ਸਿਲਸਿਲਾ ਚਲ ਰਿਹਾ ਸੀ।

### ਅਨਿਲ ਕੁਮਾਰ

ਪੰਡਿਤ ਓਂਕਾਰ ਨਾਥ ਠਾਕਰ, ਸਵ: ਸੀ. ਰਾਮਚੰਦਰ ਸੰਗੀਤ ਨਿਰਦੇਸ਼ਕ ਅਤੇ ਪਾਕਿਸਤਾਨੀ ਕਲਾਕਾਰ ਜਨਾਬ ਮਹਿਦੀ ਹਸਨ ਦੇ ਸ਼ਾਗਿਰਦ ਅਨਿਲ ਕੁਮਾਰ (ਕੀਨੀਆ -ਯੂ.ਕੇ) ਨੇ 'ਕਾਫੀ' ਵਿਚ ਇਕ ਚੀਜ਼ ਗਾਈ। ਹੁਣ ਤਬਲੇ ਤੇ ਸੰਗਤ ਵਾਸਤੇ ਸ: ਅਵਤਾਰ ਸਿੰਘ ਅਮ੍ਰਿਤਸਰ ਵਾਲੇ ਹਾਜ਼ਰ ਸਣ।

### ਜਸਪਾਲ ਸਿੰਘ

ਸ਼ਾਗਿਰਦ ਸ: ਭੁਗਤ ਸਿੰਘ ਸਾਂਗੜਾ, ਅਤੇ ਰਾਗੀ

ਭਾਈ ਗੁਰਚਰਨ ਸਿੰਘ ਅਵਤਾਰ ਦੇ ਸ਼ਾਗਿਰਦ ਸ: ਜਸਪਾਲ ਸਿੰਘਦਾ ਗਾਇਣ ਵੀ ਹੋਇਆ।

## ਵਾਇਲਿਨ ਵਾਦਨ

ਸ੍ਰੀ ਅਸਗਰ ਹੁਸੈਨ ਨੇ ਵਾਇਲਿਣ ਤੇ ਯਮਨ ਪੇਸ਼ ਕੀਤਾ। ਅਸਗਰ ਹੁਸੈਨ ਉਸਤਾਦ ਜ਼ਹੂਰ ਅਹਿਮਦ ਖਾਂ ਦੇ ਸ਼ਾਗਿਰਦ ਹਨ। ਇਨਾਂ ਦੀ ਨੌ ਮਾਤਰਾ ਦੀ ਬੰਦਿਸ਼ ਨਾਲ ਤਬਲਾ ਵਜਾਇਆ ਸ੍ਰੀ ਅਖਤਰ ਹਸਨ ਨੇ ਜੋ ਕਿ ਫਾਰੁਖਾਬਾਦ ਘਰਾਣੇ ਵਾਲੇ ਮਹਿੰਦੀ ਹਸਨ ਖਾਂ ਦੇ ਸ਼ਾਗਿਰਦ ਹਨ। ਸ਼ੰਕਰ ਗੰਗੂਲੀ ਦੇ ਗਾਇਣ ਨਾਲ ਸ: ਤਰਲੋਕ ਸਿੰਘ ਜੀ ਨੇ ਤਬਲਾ ਵਜਾਇਆ। ਇਸ ਤੋਂ ਇਲਾਵਾ ਵੀ ਕਈ ਕਲਾਕਾਰਾਂ ਅਜ ਦੀ ਸਭਾ ਵਿਚ ਭਾਗ ਲਿਆ—ਹਰ ਪ੍ਰਕਾਰ ਦੇ ਕਲਾਕਾਰਾਂ ਨੂੰ ਵਕਤ ਮਿਲੀ ਜਾ ਰਿਹਾ ਸੀ ਏਸ ਵਾਸਤੇ ਵਕਤ ਦੀ ਘਾਟ ਕਰ ਕੇ ਕਈ ਪ੍ਰਮੁਖ ਕਲਾਕਾਰ ਅਜ ਭਾਗ ਨਾ ਲੈ ਸਕੇ।

## ਹੋਲੇ ਦਾ ਤੀਸਰਾ ਦਿਨ

ਬਾਈ ਅਪਰੈਲ ਨੂੰ ਸਮਾਗਮ ਦਾ ਤੀਸਰਾ ਦਿਨ ਸੀ। ਅਸੀਂ ਆਸਾ ਦੀ ਵਾਰ ਦੇ ਕੀਰਤਨ ਵਿਚ ਸ਼ੁਰੂ ਸਮੇਂ ਹੀ ਪੁਜ ਗਏ ਸੀ। ਸੰਤ ਹਰਭਜਨ ਸਿੰਘ, ਹਰਬੰਸ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ, ਕਮਲਜੀਤ ਸਿੰਘ ਦਾ ਸੰਗੀਤ ਸੁਰ ਰਿਸ਼ਮਾਂ ਬਖੇਰ ਰਿਹਾ ਸੀ। ਆਸਾ ਦੀ ਵਾਰ ਦੇ ਕੀਰਤਨ ਬਾਅਦ ਅਜ ਸਾਰਾ ਦਿਨ ਦੇ ਪ੍ਰੋਗਰਾਮ ਦੀ ਲੰਮੀ ਸੂਚੀ ਸੀ। ਅਗਲੇ ਦਿਨ ਸਵੇਰੇ ਤਾਂ ਭੋਗ ਪੈ ਜਾਣਾ ਸੀ। ਇਸ ਵਾਸਤੇ ਅਜ ਸਭ ਤੋਂ ਭਰਵਾਂ ਦਿਨ ਸੀ। ਸਾਰਾ ਦਿਨ ਹੱਲ ਦੇ ਦੀਵਾਨ ਲਗੇ। ਕੀਰਤਨਕਾਰਾਂ ਵਿਚ ਜਥੇਦਾਰ ਬਾਵਾ ਸਿੰਘ ਲੈਸਟਰ ਇੰਗਲੈਂਡ ਵਿਚ ਹੀ ਰਹਿੰਦੇ ਹਨ। ਜਥੇਦਾਰ ਪ੍ਰੀਤਮ ਸਿੰਘ ਜੀ ਪਧਾਨਿਆਂ ਵਾਲੇ ਜੋ ਦਿਲੀ ਰਹਿੰਦੇ ਸਨ ਅਤੇ ਅਜ ਕਲ ਡੁਬਈ ਵਿਚ ਗਏ ਹੋਏ ਹਨ। ਉਹ ਵੀ ਉਚੇਚਿਆਂ ਇਸ ਹੋਲੇ ਤੇ ਪੁੱਜੇ ਹੋਏ ਸਨ। ਜਥੇਦਾਰ ਅਜੈਬ ਸਿੰਘ ਜੋ ਜਥੇਦਾਰ ਗਿਆਨ ਸਿੰਘ ਜੀ ਦੇ ਭਤੀਜੇ ਹਨ ਅਜ ਕਲ ਇੰਗਲੈਂਡ ਵਿਚ ਨਿਵਾਸ ਕਰਦੇ ਤੇ ਦੀਵਾਨ ਕੀਰਤਨ ਵੀ ਕਰਦੇ ਹਨ। ਉਹਨਾਂ ਦਾ ਨਾਮ ਅਨਾਊਂਸ ਜ਼ਰੂਰ ਹੋਇਆ। ਪਰ ਉਹ ਕਿਤੇ ਹੋਰ ਥਾਂ ਪ੍ਰੋਗਰਾਮ ਤੇ ਗਏ ਹੋਏ ਸਨ। ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲੇ ਜੋ ਅੱਜ ਕਲ ਨੈਰੋਬੀ ਨਿਵਾਸ ਰਖਦੇ ਹਨ ਉਹ ਵੀ ਉਚੇਚੇ ਸਮਾਗਮ ਵਾਸਤੇ ਅਫਰੀਕਾ ਤੋਂ ਆਏ ਸਨ। ਉਹਨਾਂ ਨੇ ਅਗੇ ਵੀ ਧੜਲੇਦਾਰ



ਅਵਤਾਰ ਸਿੰਘ ਅੰਮ੍ਰਿਤਸਰ ਵਾਲੇ

ਦੀਵਾਨ ਲਾਏ ਸਨ। ਅਪਣੀ ਜ਼ਬਰਦਸਤ ਭਰਵੀਂ ਆਵਾਜ਼ ਨਾਲ ਅੱਜ ਵੀ ਤਗੜਾ ਦੀਵਾਨ ਲਾਇਆ। ਜਥੇਦਾਰ ਗਿਆਨ ਸਿੰਘ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਅੰਤ ਤੇ ਪ੍ਰਭਾਵਸ਼ਾਲੀ ਕਥਨਾਂ, ਪਰਵਚਨਾਂ ਰਾਹੀਂ ਅੱਜ ਦੇ ਹੱਲੇ ਦੇ ਦੀਵਾਨਾਂ ਦੇ ਅਨੰਦ ਨੂੰ ਸਿਖਰਾਂ ਤੇ ਪਹੁੰਚਾਇਆ। ਅੱਜ ਤਾਂ ਦੀਵਾਨ ਹਾਲ ਵਿਚ ਤਿਲ ਧਰਨ ਵਾਸਤੇ ਵੀ ਥਾਂ ਨਹੀਂ ਸੀ ਬਚੀ। ਪੰਜਾਬੀਆਂ ਦੇ ਭਰਪੂਰ ਮੇਲੇ ਦਾ ਹੀ ਰੂਪ ਸੀ। ਸਾਰੇ ਯੂ. ਕੇ. ਦੇਸ਼ ਦੇ ਦੂਰ ਦੁਰੇਡੇ ਇਲਾਕਿਆਂ ਤੋਂ ਉਹ ਏਥੇ ਆਏ ਹੋਏ ਸਨ। ਅਜ ਏਥੇ ਨਾਮਧਾਰੀ ਦਸਤਾਰਾਂ ਤਾਂ ਭਾਰੀ ਗਿਣਤੀ ਵਿਚ ਹੋਣੀਆਂ ਹੀ ਸਨ। ਅਫਰੀਕਾ ਦੀਆਂ ਪਟੀਦਾਰ ਨੋਕਦਾਰ ਚਿਟੀਆਂ ਅਤੇ ਰੰਗੀਨ ਦਸਤਾਰਾਂ, ਸਿਰ ਤੇ ਬੱਝੇ ਰੁਮਾਲਾਂ ਨਾਲ ਪੂਰੇ ਯੂਰਪੀਨ ਪਹਿਰਾਵਿਆਂ, ਖੁਲੇ ਦਾਹੜੇ ਅਤੇ ਜਾਲੀ ਨਾਲ ਬੰਣੀਆਂ ਦਾੜੀਆਂ, ਜਾਲੀ ਰਹਿਤ ਦਾੜੀਆਂ ਨੇਕਟਾਈਆਂ ਦੇ ਦਰਸ਼ਨ ਵੀ ਹੋ ਰਹੇ ਸਨ। ਯੂ. ਕੇ. ਵਿਚ ਵਸਦੇ ਪੰਜਾਬੀ ਦੂਰ ਦੂਰ ਸ਼ਹਿਰਾਂ ਵਿਚ ਰਹਿੰਦੇ ਹਨ ਅਤੇ ਅੱਜ ਹੀ ਉਹਨਾਂ ਵਾਸਤੇ ਇੱਕਠੇ ਹੋਣ ਦਾ ਸਮਾਂ ਸੀ। ਅਜਿਹੇ ਇੱਕਠ ਸਮਾਜਕ ਮਿਲਣੀਆਂ ਦੇ ਵੀ ਅਵਸਰ ਹੁੰਦੇ ਹਨ। ਅੰਦਰ ਹਲੇ ਦੇ ਦੀਵਾਨਾਂ ਦੀ ਗੂੰਜ ਪੈ ਰਹੀ ਸੀ ਤਾਂ ਦੂਸਰੇ ਹਾਲ ਵਿਚ ਲੰਬੀਆਂ ਪੰਗਤਾਂ ਲੰਗਰ ਛਕਣ ਲਈ ਸਵੇਰ ਤੋਂ ਹੀ ਨਿਰੰਤਰ ਲਗ ਰਹੀਆਂ ਸਨ। ਉਸ ਤੋਂ ਬਾਹਰ ਗਰਾਊਂਡ ਵਿਚ ਹੋਰ ਹੀ ਮੇਲਾ ਲਗਾ ਹੋਇਆ ਸੀ ਇਹ ਸੀ ਹਾਕੀ ਟੂਰਨਾਮੈਂਟ।

## ਹਾਕੀ ਦਾ ਮਿਨੀ ਟੂਰਨਾਮੈਂਟ

ਪੰਜਾਬੀਆਂ ਨੂੰ ਜਿਵੇਂ ਖਾਣ ਪਾਨ ਦਾ ਸ਼ੌਕ ਹੈ ਉਵੇਂ ਹੀ ਖੇਡਾਂ ਵਿਚੋਂ ਹਾਕੀ ਦੀ ਖੇਡ ਵੀ ਇਹਨਾਂ ਦੇ ਹੱਡਾਂ ਵਿਚ ਰਚੀ ਹੋਈ ਹੈ। ਇਹ ਜਿਥੇ ਵੀ ਗਏ ਹਨ ਇਸ ਖੇਡ ਨੂੰ ਨਾਲ ਹੀ ਲੈ ਗਏ ਹਨ ਅਤੇ ਅੱਜ ਵੀ ਹਾਕੀ ਦੀ ਸਰਦਾਰੀ ਪੰਜਾਬੀਆਂ ਕੋਲ ਹੈ ਭਾਵੇਂ ਉਹ ਵਾਹਗਾ ਸਰਹਦ ਤੋਂ ਪਾਰ ਦੇ ਹੀ ਹਨ। ਇੰਗਲੈਂਡ ਵਿਚ ਵੀ ਅਕਸਰ ਪੰਜਾਬੀ ਮੁੰਡੇ ਹਾਕੀ ਖੇਡਦੇ ਵੱਖ ਵੱਖ ਮੈਦਾਨਾਂ ਵਿਚ ਵੇਖੇ ਜਾ ਸਕਦੇ ਹਨ। ਉਂਝ ਤਾਂ ਇਹ ਆਪਣੇ ਦੰਗਲ, ਕਬੱਡੀ ਦੇ ਮੁਕਾਬਲੇ ਅਤੇ ਹੋਰ ਵੀ ਖੇਡਾਂ ਦੇ ਮੁਕਾਬਲੇ ਕਰਾਂਉਦੇ ਰਹਿੰਦੇ ਹਨ ਪਰ ਅੱਜ ਦੇ ਹੋਲੇ ਵਰਗੇ ਨਰੋਲ ਧਾਰਮਕ ਸਮਾਗਮ ਤੇ ਇਸ ਦੀ ਐਨੀ ਗੁੰਜਾਇਸ਼ ਨਹੀਂ ਸੀ ਪਰ ਫੇਰ ਵੀ ਹਾਕੀ ਦਾ ਨਿਕਚੂ ਟੂਰਨਾਮੈਂਟ ਅਜ ਵਿਸ਼ੇਸ਼ ਰੌਣਕ ਦਾ ਕਾਰਨ ਸੀ। ਆਮ ਹਾਕੀ ਦੇ ਮੈਦਾਨ ਦੇ ਅੱਧ ਤੋਂ ਵੀ ਛੋਟੀ ਗਰਾਂਉਡ ਸੀ। ਪੱਕਾ ਫਰਸ਼ ਥਲੇ ਸੀ ਅਤੇ ਆਲੇ ਦੁਆਲੇ ਜਾਲੀਆਂ ਸਨ। ਹਰ ਟੀਮ ਵਿਚ ਛੇ ਖਿਲਾੜੀ ਸਨ ਅਤੇ ਦਸ ਮਿੰਟ ਦੀ ਇਕ ਖੇਡ ਹੁੰਦੀ। ਹਿੱਟ ਮਾਰਨਾ ਵਿਵਰਜਤ ਸੀ। ਇਸ ਖੇਡ ਨੂੰ ਇਨਡੋਰ ਹਾਕੀ ਕਹਿੰਦੇ ਸਨ ਅਤੇ ਅਜਿਹੇ ਮੁਕਾਬਲਿਆਂ ਦਾ ਉਥੇ ਆਮ ਰਵਾਜ ਹੈ। ਜੇ ਸਮਾਂ ਵੀ ਘੱਟ ਹੋਵੇ ਥਾਂ ਵੀ ਪੂਰੀ ਨਾ ਹੋਵੇ ਅਤੇ ਖੇਡਣ ਵਾਸਤੇ ਵੇਹਲ ਵੀ ਨਾ ਹੋਵੇ ਤਾਂ ਕੋਈ ਨਾ ਕੋਈ ਢੰਗ ਤਾਂ ਕਢਨਾ ਹੀ ਪੈਂਦਾ ਹੈ।

ਪਰ ਇਹ ਦਸ ਮਿੰਟੀ ਖੇਡ ਏਨੀ ਤੇਜ਼ ਸੀ ਕਿ ਏਨੇ ਚਿਰ ਵਿਚ ਖਿਲਾੜੀਆਂ ਦੇ ਪਸੀਨੇ ਛੁਟ ਜਾਂਦੇ, ਸਟਾਂ ਲਗ ਜਾਂਦੀਆਂ ਅਤੇ ਖੇਡਦੇ ਫੱਟੜ ਵੀ ਹੋ ਸਕਦੇ। ਕਵੈਂਟਰੀ ਏ-ਬੀ ਬਰਮਿੰਘਮ ਏ-ਬੀ ਟੀਮਾਂ ਤੋਂ ਹੋਰ ਥਾਵਾਂ ਦੀਆਂ ਵੀ ਟੀਮਾਂ ਸਨ ਅਤੇ ਇਹਨਾਂ ਵਿਚ ਇਕ ਟੀਮ ਠਾਕਰ ਉਦੇ ਸਿੰਘ ਜੀ ਦੀ ਕਪਤਾਨੀ ਵਿਚ ਨਰੋਲ ਨਾਮਧਾਰੀ ਸਿੰਘਾਂ ਦੀ ਵੀ ਸੀ ਅਤੇ ਇਸ ਟੂਰਨਾਮੈਂਟ ਦੀ ਜੇਤੂ ਵੀ ਇਹ ਸੀ। ਇਸ ਵਿਚ ਠਾਕਰ ਜੀ ਤੋਂ ਇਲਾਵਾ ਅਮ੍ਰਿਤਪਾਲ ਕਲ੍ਹਾ, ਹਰਜੀਤ, ਸੂਬਾ ਸਤਿਨਾਮ ਸਿੰਘ, ਅਤੇ ਰਵੀ ਬਮਰਾ ਖਿਡਾਰੀ ਸ਼ਾਮਲ ਸਨ। ਕੁਝ ਸਮਾਂ ਸਤਿਗੁਰੂ ਜੀ ਵੀ ਮੈਦਾਨ ਕੰਢੇ ਬਰਾਜ ਕੇ ਆਸ਼ੀਰਵਾਦ ਦਿੰਦੇ ਰਹੇ ਅਤੇ ਖਿਡਾਰੀ ਅਪਣੀ ਖੇਡ ਕਲਾ ਦਾ ਪਰੀਚੈ ਦਿੰਦੇ ਰਹੇ। ਅਜ ਯੂ. ਕੇ ਹੋਲੇ ਦਾ ਸਮਾਗਮ ਗਿਣਤੀ ਪਖੋਂ ਨਹੀਂ ਤਾਂ ਦਿੱਖ ਦੇ ਪਖੋਂ ਜ਼ਰੂਰ ਭਾਰਤੀ ਹੋਲੇ ਵਾਂਗ ਹੀ ਲੱਗ ਰਿਹਾ ਸੀ।

## ਸਿਖ ਇਤਿਹਾਸਕ ਪ੍ਰਦਰਸ਼ਨੀ

ਅੰਦਰ ਮੁੜ ਦੀਵਾਨ ਵਿਚ ਜਾਣ ਤੋਂ ਪਹਿਲਾਂ ਜ਼ਰਾ ਇਕ ਹੋਰ ਪਾਸੇ ਚਕਰ ਮਾਰੀਏ। ਲੰਗਰ ਵਾਲੇ ਹਾਲ ਦੇ ਇਕ ਪਾਸੇ, ਕਮਰੇ ਵਿਚ ਇਕ ਨੁਮਾਇਸ਼ ਲਗੀ ਹੋਈ ਹੈ। ਇੰਗਲੈਂਡ ਦੀਆਂ ਸਾਹਿਤਕ ਹਸਤੀਆਂ ਵਿਚ ਇਕ ਨਾਮ ਹੈ ਡਾ: ਚੰਨਣ ਸਿੰਘ ਚੰਨ ਦਾ। ਇਹਨਾਂ ਨੂੰ ਪੁਰਾਤਨ ਇਤਿਹਾਸਕ ਵਸਤੂਆਂ ਲਭਣ ਅਤੇ ਸਾਂਭਣ ਦਾ ਸ਼ੌਕ ਹੈ ਅਤੇ ਆਪ ਕਲਾਕਾਰ ਹਨ। ਬਹੁਤ ਅਮੁਲਾ ਖਜ਼ਾਨਾ ਇਹਨਾਂ ਕੋਲ ਹੈ। ਇੰਗਲੈਂਡ ਦੇ ਸਮਾਜੀ ਅਤੇ ਸਾਹਿਤਕ ਹਲਕਿਆਂ ਵਿਚ ਡਾ: ਚੰਨ ਦਾ ਵਿਸ਼ੇਸ਼ ਥਾਂ ਹੈ। ਹੋਲੇ ਦੇ ਸਬੰਧ ਵਿਚ ਸਾਹਿਤਕ ਗਤੀਵਿਧੀਆਂ ਵਿਚ ਇਹਨਾਂ ਦਾ ਬਹੁਤ ਯੋਗਦਾਨ ਰਿਹਾ ਹੈ। ਇਹਨਾਂ ਦੇ ਉੱਦਮ ਨਾਲ ਇਕ ਛੋਟੀ ਜਿਹੀ Sikh Heritage ਸਿਖੀ ਵਰਾਸਤ ਦੀ ਨਮਾਇਸ਼ ਦਾ ਪਰਬੰਧ ਕੀਤਾ ਗਿਆ ਹੈ। ਇਸ ਵਿਚ ਅਨੇਕਾਂ ਪੁਰਾਤਨ ਪੁਸਤਕਾਂ ਹੱਥ ਲਿਖਤ ਖਰੜੇ ਕਲਮੀ ਚਿਤ੍ਰ, ਆਦਿ ਗ੍ਰੰਥ ਅਤੇ ਜੰਨਮ ਸਾਖੀਆਂ ਦੇ ਵੱਖ ਵੱਖ ਉਤਾਰੇ ਦਰਸ਼ਨਾਂ ਵਾਸਤੇ ਰੱਖੇ ਗਏ ਹਨ। ਇਹਨਾਂ ਇਤਿਹਾਸਕ ਵਸਤੂਆਂ ਵਿਚ ਇਕ ਕਲਮੀ ਚਿਤ੍ਰ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਹੈ। ਇਕ ਖੁਰਦਬੀਨੀ ਆਦਿ ਗ੍ਰੰਥ ਦੀ ਬੀੜ ਵੀ ਹੈ। ਇਹ ਜੇਬੀ ਸਾਈਜ਼ ਦੇ ਗੁਟਕੇ ਦੇ ਰੂਪ ਜਿੰਨੀ ਸੰਪੂਰਨ ਬੀੜ ਹੈ ਅਤੇ ਅਖਰ ਬਹੁਤ ਬਾਰੀਕ ਹਨ। ਇਕ ਕਾਵਿ ਖਰੜਾ ਅਜਿਤੇ ਰੰਧਾਵੇ ਦੀ ਗੋਸ਼ਟ ਦਾ ਵੀ ਹੈ। ਇਸ ਨੂੰ ਫੋਟੋ ਪ੍ਰਿੰਟ ਰਾਹੀਂ ਛਪਵਾ ਕੇ ਪੁਸਤਕ ਰੂਪ ਵੀ ਦੇ ਦਿਤਾ ਗਿਆ ਹੈ। ਛੇਵੀਂ ਪਾਤਸ਼ਾਹੀ ਦੀ ਇਕ ਜਨਮ ਸਾਖੀ ਹੈ। ਸਿਖ ਇਤਿਹਾਸਕ ਚਿਤ੍ਰਕਾਰੀ ਅਤੇ ਕੰਧ ਚਿਤ੍ਰਾਂ ਦੇ ਨਮੂਨੇ ਵੀ ਪਏ ਹਨ। ਇਤਿਹਾਸਕ ਵਸਤਰਾਂ ਦੀ ਖੋਜ ਕਰ ਕੇ ਸੰਭਾਲ ਕੀਤੀ ਗਈ ਹੈ ਉਹ ਵੀ ਨਮਾਇਸ਼ ਵਿਚ ਦਰਸ਼ਨ ਅਰਥ ਪਏ ਹਨ।

ਜਿਸ ਵੇਲੇ ਮੈਂ ਨਮਾਇਸ਼ ਵਿਚ ਗਿਆ ਤਾਂ ਓਥੇ ਸ: ਹਰਜਿੰਦਰ ਸਿੰਘ ਕੰਵਲ ਤੇ ਸ: ਖੜਕ ਸਿੰਘ ਭਮਰਾ ਬੈਠੇ ਪੁਸਤਕਾਂ ਅਤੇ ਮੈਗਜ਼ੀਨਾਂ ਦੀ ਵਿਕਰੀ ਕਰ ਰਹੇ ਸਨ। ਕੰਵਲ ਜੀ ਦਾ ਪ੍ਰਦਰਸ਼ਨੀ ਵਿਚ ਬਹੁਤ ਯੋਗ ਦਾਨ ਹੈ ਅਤੇ ਚੰਨ ਕੰਵਲ ਦੀ ਜੋੜੀ ਦਾ ਉਦਮ ਸਰਾਹਣੀ ਹੈ।

ਪ੍ਰਦਰਸ਼ਨੀ ਵਿਚ ਨਾਮਧਾਰੀ ਇਤਿਹਾਸ ਨਾਲ ਸਬੰਧਤ ਤਸਵੀਰਾਂ ਵੀ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਜੀਵਨ ਇਤਿਹਾਸ ਸਬੰਧੀ ਵੀ ਅਨੇਕਾਂ ਚਿਤਰ ਹਨ। ਸਮੁਚੇ ਤੌਰ ਤੇ ਇਕ ਸੁਖਾਵਾਂ ਤੇ ਗੌਰਵ ਮਈ ਪ੍ਰਭਾਵ ਦਰਸ਼ਕ ਦੇ ਮਨ ਤੇ ਪੈਂਦਾ ਹੈ।

### ਇਕ ਘਾਟ

ਪਰ ਇਕ ਗਲ ਮਨ 'ਚ ਆਈ ਹੈ। ਨਾਮਧਾਰੀ ਹੋਲੇ ਮਹਲੇ ਦੀ ਪ੍ਰਦਰਸ਼ਨੀ ਵਿਚ ਨਾਮਧਾਰੀਆਂ ਨਾਲ ਸਬੰਧਤ ਪੁਸਤਕਾਂ,ਅਖਬਾਰਾਂ ਰਸਾਲਿਆਂ ਦੀ ਉੱਕੀ ਅਣਹੋਂਦ ਸੀ। ਸਤਿਜੁਗ, ਯੁਗ ਮਰਿਆਦਾ, ਨਿਰੀਖਿਅਕ,ਵਰਿਆਮ,ਨਵਾਂ ਹਿੰਦੁਸਤਾਨ,'ਸ਼ਤਾਬਦੀ ਨਿਊਜ਼'ਦੀ ਇਕ ਵੀ ਕਾਪੀ ਪ੍ਰਦਰਸ਼ਨੀ ਵਿਚ ਨਹੀਂ ਸੀ ਲਾਈ ਗਈ। ਇਸ ਦਾ ਕਾਰਨ ਹੋਰ ਨਹੀਂ, ਬਸ ਸਾਹਿਤ ਵਲ ਸਮੁਚੀ ਪਹੁੰਚ ਦੀ ਇਤਿਹਾਸਕ ਘਾਟ ਹੀ ਹੈ। ਡਾਕਟਰ ਚੰਨ ਦਾ ਅਪਣਾ ਉਦਮ ਅਤੇ ਲਗਨ ਬੇਮਿਸਾਲ ਹੈ।

### ਸ਼ਾਮ ਦਾ ਦੀਵਾਨ

ਇਕ ਘੰਟਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਭਾਸ਼ਨ ਸਰਵਨ ਕਰਨ ਬਾਅਦ ਰਾਗੀਆਂ ਦਾ ਕੀਰਤਨ ਸੀ। ਅਜ ਹਰ ਗਲ ਦੀ ਸਿਖਰ ਹੀ ਸੀ। ਪਹਿਲਾਂ ਧਮਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਸ਼ਬਦ ਮਾਘ ਬਤੀਤਿ ਭਏ ਰੁਤ ਫਾਗੁਣ ਪੜ੍ਹਿਆ ਗਾਵਿਆ ਗਿਆ। ਇਸ ਸ਼ਬਦ ਦੇ ਧਮਾਰ ਵਿਚ ਪੜ੍ਹਣ ਦੇ ਵੀ ਕਾਰਨ ਹਨ।

ਇਕ ਤਾਂ ਇਸ ਸ਼ਬਦ ਵਿਚ ਜ਼ਿਕਰ ਹੈ ਕਿ ਮਾਘ ਦਾ ਮਹੀਨਾ ਬਤੀਤ ਹੋ ਗਿਆ ਹੈ ਅਤੇ ਫਾਗਣ ਦੀ ਰੁਤ ਵਿਚ ਹੋਲੀ ਆ ਗਈ ਹੈ। ਬਰਿਜ ਨਿਵਾਸੀ ਸਾਰੇ ਗੀਤ ਗਾ ਰਹੇ ਹਨ ਅਤੇ ਤਾਲ ਵਜਾ ਰਹੇ ਛੋਟੇ ਵਡੇ ਮਰਦ ਔਰਤਾਂ ਇਕ ਦੂਜੇ ਉਤੇ ਗੁਲਾਲ ਛਿੜਕ ਰਹੇ ਹਨ ਅਤੇ ਇਸ ਸਮੇਂ ਕ੍ਰਿਸ਼ਨ ਜੀ ਧਮਾਰ ਖੇਲ ਰਹੇ ਹਨ ਭਾਵ ਧਮਾਰ ਤਾਲ ਉਪਰ ਨਾਚ ਕਰ ਰਹੇ ਹਨ। ਪੂਰਾ ਸ਼ਬਦ ਇਹ ਹੈ।

ਮਾਘ ਬਤੀਤਿ ਭਏ ਰੁਤ ਫਾਗੁਨ
ਆਇ ਗਈ ਸਭ ਖੇਲਤ ਹੋਰੀ,
ਗਾਵਤ ਗੀਤ ਬਜਾਵਤ ਤਾਲ
ਕਹੈ ਮੁਖ ਤੇ ਭਰੂਆ ਮਿਲ ਜੋਰੀ
ਡਾਰਤ ਹੈ ਅਲਿਤਾ ਬਨਿਤਾ
ਛਟਿਕਾ ਸੰਗ ਮਾਰਤ ਬੈਸਨ ਥੋਰੀ
ਖੇਲਤ ਸਿਆਮ ਧਮਾਰ ਅਨੂਪ
ਮਹਾ ਮਿਲਿ ਸੁੰਦਰਿ ਸਾਂਵਲ ਗੋਰੀ

—ਕ੍ਰਿਸ਼ਨਾਵਤਾਰ-ਸ੍ਰੀ ਦਸਮ ਗ੍ਰੰਥ

ਹੁਣ ਧਮਾਰ ਵਿਚ ਹੋਲੀ ਗਾਉਣ ਅਤੇ ਨਚਨ ਦਾ ਰਿਵਾਜ ਨਹੀਂ। ਧਮਾਰ ਚੌਦਾਂ ਮਾਤਰਾਂ ਦਾ ਤਾਲ ਹੈ ਅਤੇ ਬਹੁਤ ਮੁਸ਼ਕਲ ਤਾਲਾਂ ਚੋਂ ਹੈ। ਉਪ੍ਰੋਕਤ ਸ਼ਬਦ ਦੀ ਅੰਤਲੀ ਤੁੱਕ ਨੂੰ ਮੁਖ ਰੱਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਧਮਾਰ ਤਾਲ ਵਿਚ ਇਸ ਸ਼ਬਦ ਨੂੰ ਸੁਰ ਬਧ ਕੀਤਾ। ਅਤੇ ਪੀਲੂ ਵਰਗੇ ਸਮੇਂ ਅਨਕੂਲ ਪ੍ਰਚਲਤ ਰਾਗ ਦਾ ਇਸ ਨੂੰ ਜਾਮਾ ਪਹਿਨਾਇਆ। ਇਹ ਬੰਦਸ਼ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਮਹਾਨ ਦੇਣ ਹੈ ਅਤੇ ਦੇਸ਼ ਦੇ ਵੱਡੇ ਵੱਡੇ ਸੰਗੀਤਕਾਰ ਇਸ ਤੋਂ ਵਾਕਫ ਹਨ। ਸੰਨ ੧੯੭੮ ਵਿਚ ਬੰਬਈ ਸੰਗੀਤ ਸੰਮੇਲਨ ਵਿਚ ਦੇਸ਼ ਦੇ ਸਿਖਰ ਦੇ ਨ੍ਰਿਤਕਾਰ ਪੰਡਿਤ ਬਿਰਜੂ ਮਹਾਰਾਜ ਨੂੰ ਇਸ ਬੰਦਸ਼ ਤੇ ਧਮਾਰ ਨਚਣ ਵਾਸਤੇ ਕਿਹਾ ਗਿਆ ਸੀ।...

ਨੌਜਵਾਨ ਨਾਮਧਾਰੀ ਸੰਗੀਤਕਾਰਾਂ ਅਤੇ ਰਾਗੀਆਂ ਨੇ ਇਸ ਬੰਦਸ਼ ਦੀ ਸਾਧਨਾ ਚੰਗੀ ਤਰ੍ਹਾਂ ਕੀਤੀ ਹੈ ਅਤੇ ਅਜ ਜਦੋਂ ਉਹਨਾਂ ਇਹ ਸ਼ਬਦ ਗਾਵਿਆ ਅਤੇ ਨਾਲ ਸਰੋਦ ਸਿਤਾਰ, ਤਾਰ ਸ਼ਹਿਨਾਈ ਅਤੇ ਪਖਾਵਜ ਵਰਗੇ ਸਾਜ਼ਾਂ ਦੀ ਮਿਲਵੀਂ ਅਤੇ ਯੋਗ ਸੰਗਤ ਹੋਈ ਤਾਂ ਦਵਾਪਰ ਜੁੱਗ ਦੀਆਂ ਹੋਲੀਆਂ ਦਾ ਸਮਾਂ ਰੂਪਮਾਨ ਹੋ ਗਿਆ। ਉਸ ਸਮੇਂ ਦਾ ਵਰਨਣ ਅਕੱਥ ਕਥਾ ਹੀ ਹੈ।

ਇਸ ਸ਼ਬਦ ਦੀ ਸਮਾਪਤੀ ਬਾਦ ਰਾਗੀਆਂ ਦੀ ਇਕ ਮਿਲਵੀਂ ਹੂਕ ਨਿਕਲੀ ਅਤੇ ਗੁਰੂ ਤੇਗ ਤੇਗ ਬਹਾਦਰ ਜੀ ਦੀ ਬਾਣੀ ਦਾ ਸਲੋਕ

''ਬਿਖਿਅਨ ਸਿਉ ਕਾਹੇ ਰਚਿਓ''
ਨਿਮਖ ਨ ਹੋਹਿ ਉਦਾਸੁ

ਰਾਗ ਬਿਹਾਗ ਦੀਆਂ ਸੁਰਾਂ ਵਿਚ ਗੂੰਜ ਉਠਿਆ ਅਤੇ ਹਰ ਸ੍ਰੋਤੇ ਦੇ ਮਨ ਅੰਤਰ ਵਿਚ ਇਹ ਹੀ ਪ੍ਰਸ਼ਨ ਸੀ:

ਬਿਖਿਅਨ ਸਿਓ ਕਾਹੇ ਰਚਿਓ

### ਬਾਕੀ ਸੰਗੀਤ ਦਰਬਾਰ

ਕੀਰਤਨ ਬਾਅਦ ਕਲ ਦੇ ਸੰਗੀਤ ਵਿਚ ਸਮੇਂ ਦੀ ਘਾਟ ਸਨਮੁਖ ਭਾਗ ਨਾ ਲੈ ਸਕੇ ਕਲਾਕਾਰਾਂ ਨੇ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ।

### ਬਲਜੀਤ ਸਿੰਘ

ਪਹਿਲਾਂ ਸਤਿਗੁਰੂ ਜੀ ਦੇ ਬੜੇ ਪਿਆਰੇ ਕਲਾਕਾਰ

ਨੌਜਵਾਨ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਸਾਜ਼ ਤੇ ਪੂਰੀਆ ਧਨਾਸਰੀ ਵਜਾਇਆ। ਬਲਜੀਤ ਸਿੰਘ ਦਾ ਪਰੀਚੈ ਪਾਠਕ ਬਹੁਤ ਵਾਰ ਪੜ੍ਹ ਚੁੱਕੇ ਹਨ ਜੋ ਕਿ ਭਾਰਤੀ ਰੇਡੀਓ ਮੁਕਾਬਲੇ ਦਾ ਪਿਛਲੇ ਸਾਲ ਦਾ ਜੇਤੂ ਹੈ। ਬਲਜੀਤ ਦੀਆਂ ਉਂਗਲਾਂ ਵਿਚੋਂ ਤਾਰਾਂ ਦੇ ਸਪਰਸ਼ ਨਾਲ ਸੁਰਾਂ ਇਸ਼ਾਰਿਆਂ ਵਾਂਗ ਨਿਕਲਦੀਆਂ ਹਨ। ਇਸ ਮਨਮੋਹਕ ਪ੍ਰੋਗਰਾਮ ਵਿਚ ਤਬਲਾ ਸੁਖਵਿੰਦਰ ਸਿੰਘ ਪਿੰਕੀ ਨੇ ਵਜਾਇਆ।

### ਗੁਰਦੇਵ ਸਿੰਘ

ਅੰਤ ਤੇ ਗੁਰਦੇਵ ਸਿੰਘ ਨੇ ਰਾਗ ਦੁਰਗਾ ਦਵਾਰਾ ਸਰੋਦ ਵਾਦਨ ਪੇਸ਼ ਕੀਤਾ। ਗੁਰਦੇਵ ਸਿੰਘ ਸੰਗੀਤ ਜਗਤ ਵਿਚ ਮਸ਼ਹੂਰ ਨਾਮ ਹੈ ਅਤੇ ਇੰਗਲੈਂਡ ਵਿਚ ਅਗੇ ਵੀ ਸਫਲ ਪ੍ਰੋਗਰਾਮਾਂ ਕਰਕੇ ਨਾਮਨਾ ਖਟ ਚੁਕਿਆ ਹੈ। ਉਸਨੇ ਰਾਗ ਦੁਰਗਾ ਨੂੰ ਕਮਾਲ ਦੀ ਪਰਬੀਨਤਾ ਨਾਲ ਰੂਪਮਾਨ ਕੀਤਾ।

### ਸੁਖਬੀਰ ਸਿੰਘ ਗੁਲਾਟੀ ਦਾ ਵਖਿਆਨ

ਦਿਲੀ ਯੂਨੀਵਰਸਟੀ ਵਿਚ ਪੰਜਾਬੀ ਦੇ ਅਧਿਆਪਕ ਪ੍ਰੋ: ਸੁਖਬੀਰ ਸਿੰਘ ਗੁਲਾਟੀ ਉਚੇਚੇ ਇਸ ਹੋਲਾ ਸਮਾਗਮ ਤੇ ਬੁਲਾਏ ਗਏ ਸਨ। ਸ਼ਹਿਦ ਮਿਠੇ ਬੋਲਾਂ ਨਾਲ ਸਿੱਖੀ ਰਹਿਤ ਮਰਿਆਦਾ ਉਤੇ ਉਹਨਾਂ ਇਕ ਭਾਵ ਭਿੰਨਾ ਵਖਿਆਨ ਕੀਤਾ। ਜਿਸ ਵਿਚ ਉਹਨਾਂ ਇਤਿਹਾਸਕ, ਸਿਧਾਂਤਕ ਅਤੇ ਅਮਲੀ ਪ੍ਰਮਾਨਾਂ ਰਾਹੀਂ ਸਿਖੀ ਰਹਿਤ ਮਰਿਆਦਾ ਦੇ ਸਰੂਪ ਨੂੰ ਉਜਾਗਰ ਕੀਤਾ।

### ਕਵੀ ਦਰਬਾਰ

ਰਾਤ ਨੂੰ ਇਕ ਕਵੀ ਦਰਬਾਰ ਹੋਇਆ ਜਿਸ ਵਿਚ ਸਮੁਚੇ ਯੂ. ਕੇ. ਚੋਂ ਆਏ ਸਟੇਜ ਦੇ ਧਨੀ ਕਵੀਆਂ ਨੇ ਭਾਗ ਲਿਆ। ਭਾਰਤ ਚੋਂ ਗਏ ਮਹੰਤ ਆਤਮਾ ਸਿੰਘ ਜੀ ਸਨੱਖਤ੍ਰਵੀ ਦੀ ਕਵਿਤਾ ਨਾਲ ਪ੍ਰੋਗਰਾਮ ਆਰੰਭ ਹੋਇਆ। ਸ: ਚੰਨਣ ਸਿੰਘ ਚਮਨ, ਪ੍ਰੀਤਮ ਸਿੰਘ ਕਵੀ, ਮਨਜੀਤ ਕਮਲਾ, ਹਰਬੰਸ ਸਿੰਘ ਘੁਲਾ (ਗੀਤ), ਭੁਮਣ ਸਿੰਘ ਕਮਲ, ਬਸੰਤ ਸਿੰਘ ਬਸੰਤ, ਡਾ: ਚੰਨਣ ਸਿੰਘ ਚੰਨ ਕਵੈਂਟਰੀ, ਸੋਹਨ ਸਿੰਘ ਅਨਪੜ੍ਹ ਵੂਲਵਰਹੈਂਪਟਨ, ਬਲਹਾਰ ਸਿੰਘ ਰੰਧਾਵਾ (ਲੰਦਨ), ਅਵਤਾਰ ਸਿੰਘ ਅਰਪਣ ਬਰਮਿੰਘਮ, ਮਖਣ ਸਿੰਘ ਮਰਗਿੰਦ ਲੰਡਨ, ਰਨਜੀਤ ਸਿੰਘ ਰਾਣਾ ਬਰ-ਮਿੰਘਮ, ਕਿਰਪਾਲ ਸਿੰਘ ਭਮਰਾ, ਮਾਹੀ ਜੀ, ਗੁਰਚਰਨ ਸਿੰਘ ਲੱਟੇ ਅਤੇ ਜਸਪਾਲ ਸਿੰਘ ਭੀਤਾ ਆਦਿਕ ਕਵੀਆਂ ਨੇ ਆਪਣੀਆਂ ਕਵਿਤਾਵਾਂ ਰਾਹੀਂ ਹੋਲਾ ਸਮਾਗਮ ਵਿਚ ਇਕ ਅਨੋਖਾ ਰੰਗ ਭਰ ਦਿਤਾ।

### ਅੰਤਮ ਦਿਨ

੨੩ ਅਪਰੈਲ ਦਾ ਦਿਨ ਹੋਲਾ ਸਮਾਗਮ ਦਾ ਅੰਤਮ ਦਿਨ ਸੀ। ਅੱਜ ਸਵੇਰ ਦੇ ਕੀਰਤਨ ਵ ਸਤੇ ਦੋਵੇਂ ਸਟੇਜਾਂ ਸਾਂਝੇ ਕਰਕੇ ਇਕ ਵੱਡਾ ਮੰਚ ਬਣਾ ਦਿਤਾ ਗਿਆ ਸੀ। ਦੀਵਾਨ ਹਾਲ ਦੇ ਮਧ ਵਿਚ ਪਰਦੇ ਕਰਕੇ ਇਕ ਵੇਦੀ ਗੱਡੀ ਹੋਈ ਸੀ ਜਿਸ ਵਿਚ ਸਤ ਰਹਿਤ ਮਰਿਆਦਾ ਵਾਲੇ ਸੋਧੇ ਸਿੰਘ ਹਵਨ ਦੀਆਂ ਬਾਣੀਆਂ ਦਾ ਪਾਠ ਕਰ ਰਹੇ ਸਨ ਅਤੇ ਦਰਮਿਆਨ ਹਵਨ ਦੀ ਜਵਾਲਾ ਸਾਮਗਰੀ ਅਤੇ ਸੁਧ ਦੇਸੀ ਘਿਓ ਦੀ ਸੁਗੰਧੀ ਖਿਲਾਰ ਰਹੀ ਸੀ। ਸਟੇਜ ਤੇ ਅੱਜ ਵਾਰੇ ਦਾ ਕੀਰਤਨ ਸੀ। ਜਿਵੇਂ ਹੋਲੀ ਦਾ ਪੁਲਿੰਗ ਹੋਲਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਇਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਤੋਂ ਆਸਾ ਦੀ ਵਾਰ ਦਾ ਪੁਲਿੰਗ ਰੂਪ 'ਵਾਰਾ' ਪ੍ਰਚਲਤ ਹੋਇਆ ਹੈ। ਇਹ ਵਾਰਾ ਵੀ ਅਸਲ ਵਿਚ ਆਸਾ ਦੀ ਵਾਰ ਹੀ ਹੁੰਦੀ ਹੈ ਖਸ ਫਰਕ ਸਰਫ ਏਨਾ ਹੁੰਦਾ ਹੈ ਕਿ ਰਾਗੀਆਂ ਅਤੇ ਤਬਲੇ ਦੀ ਥਾਂ ਢੋਲਕੀਆਂ ਛੈਣਿਆਂ ਵਾਲੇ ਹੁੰਦੇ ਹਨ। ਗੂੜ੍ਹ ਰਾਗ ਦੀ ਥਾਂ ਸਰਲ ਰਾਗਾਂ ਅਤੇ ਰੀਤਾਂ ਹੁੰਦੀਆਂ ਹਨ। ਰਾਗੀਆਂ ਦੀ ਸੁਰ ਦਾ ਸ਼ੜਜ ਪਹਿਲੇ ਦੂਜੇ ਕਾਲੇ ਤੇ ਹੁੰਦਾ ਹੈ। ਵਾਰੇ ਵਾਲਿਆਂ ਦਾ ਚੌਥੇ ਤੋਂ ਉਪਰ ਹੀ ਉਪਰ। ਕੀਰਤਨ ਕਰਨ ਵਾਲਿਆਂ ਦੀ ਗਿਣਤੀ ਵੀ ਦੋ ਵਡੇ ਸਟੇਜਾਂ ਜਿੰਨੀ ਹੁੰਦੀ ਹੈ।

ਇਕ ਸਮੇਂ ਬਲਜੀਤ ਸਿੰਘ ਨੇ ਭੈਰਵੀ ਵਜਾਉਂਦਿਆਂ ਤਾਰ ਸ਼ਹਿਨਾਈ ਤੇ ਹੀਰ ਦੀ ਧੁਨ ਬਹੁਤ ਸੁਰ ਵਿਚ ਵਜਾਈ। ਅਗਲੇ ਦਿਨ ਉਸ ਅਗੇ ਇਕ ਚਿਟ ਉਪਰੋਂ ਆਈ ਪਈ ਸੀ 'ਅੱਜ ਰਾਂਝਾ ਦੀ ਧੁਣ ਸੁਣਾਓ।' ਮੈਂ ਹੈਰਾਨ ਸੀ ਕਿ ਇਹ ਰਾਂਝੇ ਦੀ ਧੁਨ ਕਿਹੜੀ ਹੋਈ। ਕਲਾਕਾਰ ਨੇ ਫਿਰ ਸਾਜ਼ ਚੜਿਆ ਗਜ਼ ਤਾਰਾਂ ਤੇ ਫੇਰਿਆ ਅਤੇ ਪੋਟਿਆਂ ਦੇ ਦਬਾਅ ਨਾਲ ਜੋ ਧੁਨ ਵਜਾਈ ਉਹ ਅਸਲ ਵਿਚ ਕਲ ਵਾਲੀ ਪ੍ਰਚਲਤ ਧੁਨ ਹੀਰ ਦੀ ਹੀ ਸੀ। ਕਿਉਂਕਿ ਹੀਰ ਅਤੇ ਰਾਂਝਾ ਦੀ ਕਹਾਣੀ ਸਾਂਝੀ ਹੈ ਇਸ ਵਾਸਤੇ ਦੋਹਾਂ ਦੀ ਧੁਨ ਵੀ ਇਕ ਹੀ ਹੈ।

ਇਵੇਂ ਹੀ ਵਾਰ ਅਤੇ ਵਾਰਾ, ਆਸਾ ਦੀ ਵਾਰ ਦਾ ਕੀਰਤਨ ਹੀ ਹੈ।

ਜਥੇਦਾਰ ਗਿਆਨ ਸਿੰਘ ਵਾਰੇ ਦੀਆਂ ਉਚੀਆਂ ਸੁਰਾਂ ਉਚਾਰਨ ਵਾਸਤੇ ਸਸ਼ੋਭਿਤ ਸਨ। ਦੂਸਰੇ ਪਾਸੇ ਪ੍ਰੀਤਮ ਸਿੰਘ ਡਬਈ ਵਾਲੇ ਬੈਠੇ ਸਨ। ਵਿਚ ਹਰਭਜਨ ਸਿੰਘ ਜੀ ਹਾਰਮੋਨੀਅਮ ਦੀਆਂ ਰੀਤਾਂ ਵਜਾਉਣ ਵਾਸਤੇ ਉਪਸਥਿਤ ਸਨ ਦਾਨ ਸਿੰਘ ਜੀ ਮਧਮ ਤੀਬਰ ਥਾਪਾਂ ਅਤੇ ਸਥਿਰ ਲੈਅਕਾਰੀ ਵਾਸਤੇ ਢੋਲਕ ਨਾਲ ਹਾਜ਼ਰ ਸਨ। ਜਥੇਦਾਰ ਸੂਬਾ ਸੇਵਾ ਸਿੰਘ, ਸੂਬਾ ਰੇਸ਼ਮ ਸਿੰਘ ਅਤੇ ਸਥਾਨਕ ਜਥਾ ਵੀ

ਹਾਜ਼ਰ ਸੀ। ਇਕ ਪਾਸੇ ਰਾਗੀ ਹਰਬੰਸ ਸਿੰਘ ਵੀ ਆ ਬੈਠੇ। ਫੇਰ ਬਾਕੀ ਰਾਗੀਆਂ ਦਾ ਜਥਾ ਵੀ ਆ ਸ਼ਸ਼ੋਭਤ ਹੋਇਆ। ਬਲਜੀਤ ਸਿੰਘ ਤਾਰ ਸ਼ਹਿਨਾਈ ਸਹਿਤ, ਗੁਰਦੇਵ ਸਿੰਘ ਸਰੋਦ ਨਾਲ ਅਵਤਾਰ ਸਿੰਘ-ਸੁਖਵਿੰਦਰ ਸਿੰਘ ਪਿੰਕੀ ਤਬਲਿਆਂ ਦੀਆਂ ਜੋੜੀਆਂ ਨਾਲ। ਸਤਿਗੁਰੂ ਜੀ ਦੇ ਅਪਣੇ ਪਾਸ ਦਿਲਰੁਬਾ ਸਾਜ਼ ਸੀ। ਇਸ ਪ੍ਰਕਾਰ ਇਹ ਅੰਤਰਾਸ਼ਟਰੀ ਅਤੇ ਅੰਤਰਸਾਜ਼ੀ ਵਾਰੇ ਦਾ ਕੀਰਤਨ ਸੀ। ਪਹਿਲਾਂ ਤਾਂ ਜਥੇਦਾਰ ਗਿਆਨ ਸਿੰਘ-ਜਥੇਦਾਰ ਪ੍ਰੀਤਮ ਸਿੰਘ ਜੀ ਗਗਨ ਭੇਦੀ ਸੁਰਾਂ ਨਾਲ ਕੀਰਤਨ ਕਰਦੇ ਰਹੇ ਬਾਅਦ ਵਿਚ ਸਤਿਗੁਰੂ ਜੀ ਨੇ ਅਗਵਾਈ ਕੀਤੀ ਤਾਂ ਤੰਤੀ ਸਾਜ਼ਾਂ ਅਤੇ ਛੈਣਿਆਂ ਢੋਲਕਾਂ ਦੀ ਯੁਗਲਬੰਦੀ ਦੀ ਵਾਰ ਹੋ ਗਈ। ਸਤਿਗੁਰੂ ਜੀ ਦੇ ਕੰਠ ਵਿਚੋਂ ਮਧੁਰਾੜੀ ਬਾਣੀ ਦਾ ਉਚਾਰਨ ਹੋਇਆ। ਆਸਾ ਦੀਆਂ ਸੁਰਾਂ ਵਿਚ ਬਹੁਤ ਹੀ ਠਹਿਰਾਓ ਵਾਲੀ ਲੈਅ ਨਾਲ ਸ਼ਬਦ ਦੀ ਗੂੰਜ ਉਠੀ—

ਮਨਿ ਵਜੀਆ ਵਾਧਾਈਆ
ਸਤਿਗੁਰੂ ਤ ਪਾਇਆ ਸਹਜ ਸੇਤੀ
ਮਨ ਵਜੀਆ

ਹਰੀ ਕੇਰੇ ਰਾਗ ਰਤਨ ਭਰਪੂਰ ਸ਼ਬਦ ਦੇ ਅੰਤਰੇ ਤੇ ਮਸਤੀ ਦਾ ਉਹ ਆਲਮ ਤਾਰੀ ਹੋਇਆ ਕਿ ਕਨੇਡੀਅਨ ਮਸਤਾਨੇ ਰੇਸ਼ਮ ਸਿੰਘ ਤੋਂ ਜ਼ਬਤ ਜ਼ਬਤ ਵਿਚ ਨਾ ਰਿਹਾ ਗਿਆ ਤੇ ਕੂਕ ਮਾਰ ਕੇ ਨਚਣ ਲਗ ਪਿਆ।

ਵਾਰੇ ਦਾ ਕੀਰਤਨ ਸਮਾਪਤੀ ਵਲ ਹੌਲੀ ਹੌਲੀ ਜਾ ਰਿਹਾ ਸੀ ਅਤੇ ਨਾਲੋਂ ਨਾਲ ਹੀ ਮਹਾਂ ਸਮਾਗਮ ਦੇ ਭੋਗ ਦਾ ਸਮਾਂ ਨੇੜੇ ਆ ਰਿਹਾ ਸੀ—ਇਹਨਾਂ ਰੌਣਕਾਂ ਦੀ ਸਮਾਪਤੀ ਹੋ ਜਾਣੀ ਹੈ। ਸਤਿਗੁਰੂ ਜੀ ਨੇ ਵੀਡੀਓ ਲਾਈਟਾਂ ਅਤੇ ਦੂਸਰੀਆਂ ਰੋਸ਼ਨੀਆਂ ਬੰਦ ਕਰਾ ਦਿਤੀਆਂ ਸਨ ਅਤੇ ਨਰੋਲ ਸ਼ਬਦ ਦੀ ਧੁਨੀ ਦਾ ਹੀ ਆਨੰਦ ਲਿਆ ਜਾ ਰਿਹਾ ਸੀ। ਅੰਤਲਾ ਸ਼ਬਦ 'ਤੁਮ ਘਰਿ ਆਵਹੁ ਮੇਰੇ ਮੀਤ' ਪੜ੍ਹਿਆ ਤਾਂ ਕਿੰਨਾ ਚਿਰ ਸਤਿਗੁਰੂ ਜੀ ਦੇ ਦਿਲਰੁਬਾ ਸਾਜ਼, ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਅਤੇ ਗੁਰਦੇਵ ਸਿੰਘ ਦੀ ਸਰੋਦ ਤੇ ਯੁਗਲਬੰਦੀ ਚਲਦੀ ਰਹੀ ਨਾਲ ਵੰਨ ਸੁਵੰਨੇ ਤਾਲ ਦੇਣ ਲਈ ਅਵਤਾਰ ਸਿੰਘ ਸੁਖਵਿੰਦਰ ਸਿੰਘ ਸਨ। ਵਾਰੇ ਦੀ ਸਮਾਪਤੀ ਦੇ ਨਾਲ ਹੀ ਹਵਨ ਕੁੰਡ ਦੁਆਲਿਓਂ ਪਰਦਾ ਹਟਾਇਆ ਗਿਆ। ਗੁਰੂ ਗ੍ਰੰਥ ਸਾਹਿਬ ਤੋਂ ਲਾਵਾਂ ਦਾ ਉਚਾਰਨ ਹੋਇਆ। ਛੇ ਨੌਜਵਾਨ ਨਾਮਧਾਰੀ ਜੋੜਿਆਂ ਨੇ ਹਵਨ ਦੁਆਲੇ ਚਾਰ ਲਾਵਾਂ ਲਈਆਂ ਅਤੇ ਗ੍ਰਹਿਸਥ ਮਾਰਗ ਵਿਚ ਪਰਵੇਸ਼ ਕਰ ਗਏ।

ਹਣ ਅੰਤਾਂ ਦਾ ਕਰੁਣਾਮਈ ਵਾਤਾਵਰਨ ਸੀ ਅਜਿਹਾ ਭਾਰਤ ਵਿਚ ਨਹੀਂ ਹੁੰਦਾ। ਬਿਲਕੁਲ ਖਾਮੋਸ਼ੀ ਸੀ। ਸਮਾਗਮ ਨਿਖੜਣ ਦਾ ਭਾਵ ਮਨਾਂ ਤੇ ਹਾਵੀ ਸੀ। ਇਤਿਹਾਸ ਵਿਚ ਅਪਣੀ ਕਿਸਮ ਦਾ ਹੀ ਸਮਾਗਮ ਲਗ ਭਗ ਸਮਾਪਤ ਹੋਣ ਵਾਲਾ ਸੀ। ਇਸ ਵੇਲੇ ਨਾ ਸੰਗਤ ਵਲੋਂ ਅਤੇ ਨਾ ਹੀ ਸਤਿਗੁਰੂ ਜੀ ਵਲੋਂ ਕਿਸੇ ਪ੍ਰਕਾਰ ਦਾ ਬਚਨ ਹੋ ਰਿਹਾ ਸੀ। ਏਸੇ ਮੂਕ ਵਾਤਾਵਰਨ ਵਿਚ ਹੀ ਸਤਿਗੁਰੂ ਜੀ ਦੀ ਸੇਵਾ ਵਿਚ ਹੋਲਾ ਕਮੇਟੀ ਵਲੋਂ ਮਾਨ ਪੱਤਰ ਪੇਸ਼ ਕੀਤਾ ਗਿਆ। ਇਕ ਤਸਵੀਰ ਪੇਸ਼ ਕੀਤੀ ਗਈ। ਸਮੁਚੇ ਯੂ.ਕੇ. ਦੀ ਹੋਲਾ ਕਮੇਟੀ ਦੇ ਮੈਂਬਰ ਸਤਿਗੁਰੂ ਜੀ ਦੀ ਸੇਵਾ ਵਿਚ ਤਿਲ ਫੁਲ ਲੈਕੇ ਹਾਜ਼ਰ ਹੋਏ। ਇਸ ਸਮੇਂ ੭੮ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਪਾਠਾਂ ਦੇ ਭੋਗ ਪਾਏ ਗਏ ਅਤੇ ਦੋ ਸ੍ਰੀ ਦਸਮ ਗ੍ਰੰਥ ਸਾਹਿਬ ਦੇ। ਹੋਲੇ ਦੀ ਸਮਾਪਤੀ ਦੀ ਅਰਦਾਸ ਹੋਈ ਅਤੇ ਜੈਕਾਰਾ ਛੱਡਿਆ ਗਿਆ।

ਸਤਿਗੁਰੂ ਜੀ ਨੇ ਬਹਤ ਸੰਖੇਪ ਸ਼ਬਦਾਂ ਵਿਚ ਆਸ਼ੀਰਵਾਦ ਦਿਤੀ। ਮੁੜ ਨਾਮ ਸਿਮਰਨ ਅਤੇ ਬਾਣੀ ਪੜ੍ਹਨ ਦਾ ਆਗ੍ਰਹਿ ਕੀਤਾ।

ਯੂ.ਕੇ. ਹੋਲੇ ਦੀ ਵਿਧੀਵਤ ਸਮਾਪਤੀ ਹੋ ਗਈ। ਪਰ ਸਤਿਗੁਰੂ ਜੀ ਯੂ.ਕੇ. ਵਿਚ ਠਹਿਰਣਗੇ ਇਸ ਵਾਸਤੇ ਮੇਲਾ ਨਿਰੰਤਰ ਰਹੇਗਾ।

**ਲੰਗਰ**—ਹੋਲੇ ਦਾ ਲੰਗਰ ਸਾਰਾ ਦਿਨ ਚਲਦਾ ਰਹਿੰਦਾ ਸੀ। ਇਕ ਵਡਾ ਹਾਲ ਲੰਗਰ ਤਿਆਰ ਕਰਨ ਵਾਸਤੇ ਅਤੇ ਬਹੁਤ ਵਡਾ ਹਾਲ ਲੰਗਰ ਛਕਾਉਣ ਵਾਸਤੇ ਸੀ। ਜਿਵੇਂ ਅਗੇ ਲਿਖਿਆ ਹੈ ਕਿ ਸਭ ਪਦਾਰਥ ਪ੍ਰਾਪਤ ਸਨ। ਮਖਣ, ਦੁਧ, ਫਲ—ਸੇਬ, ਕੇਲਾ, ਅੰਗੂਰ, ਫਰੂਟ ਜੂਸ, ਸ਼ਰਬਤ ਦੇ ਭੰਡਾਰ ਭਰੇ ਰਹਿੰਦੇ ਸਨ। ਇਸ ਪਦਾਰਥ ਵਿਚ ਸੰਗਤਾਂ ਨੇ ਲੋੜ ਤੋਂ ਵਧ ਭੰਡਾਰੇ ਰਖੇ ਹੋਏ ਸਨ। ਇਥੇ ਅਕਸਰ ਪੀਣ ਵਾਸਤੇ ਫਰਿਜ ਲਗੀਆਂ ਠੰਡੀਆਂ ਵਸਤੂਆਂ ਹੁੰਦੀਆਂ ਜੋ ਕਿ ਆਮ ਰਵਾਜ ਹੈ। ਜੇ ਦੁਧ ਗਰਮ ਚਾਹੀਦਾ ਹੈ ਤਾਂ ਵੀ ਉਹ ਵੀ ਉਸੇ ਵੇਲੇ ਉਪਲਭਦ ਹੁੰਦਾ। ਸਾਰਾ ਲੰਗਰ ਮਸ਼ੀਨੀ ਜੰਤਰਾਂ ਰਾਹੀਂ ਗੈਸ ਜਾਂ ਬਿਜਲੀ ਰਾਹੀਂ ਤਿਆਰ ਹੁੰਦਾ। ਮਾਈਆਂ ਬੀਬੀਆਂ ਦਾ ਲੰਗਰ ਤਿਆਰ ਕਰਨ ਵਿਚ ਵਿਸ਼ੇਸ਼ ਯੋਗਦਾਨ ਸੀ ਜੋ ਕਿ ਸਾਰਾ ਸਾਰਾ ਦਿਨ ਚੁਲ੍ਹਿਆਂ ਤੇ ਖੜੀਆਂ ਪਰਸ਼ਾਦੇ ਸੇਕਦੀਆਂ ਰਹਿੰਦੀਆਂ।

ਸਿੰਘਾਂ ਦਾ ਸਹਿਯੋਗ ਵੀ ਬਹੁਤ ਸੀ ਜੋ ਕਿ ਲੰਗਰ ਤਿਆਰ ਕਰਨ ਅਤੇ ਸਾਮਗਰੀ ਦੀ ਪ੍ਰਾਪਤੀ ਅਤੇ ਵਰਤਾਉਣ ਦੀ ਸੇਵਾ ਕਰਦੇ। ਲੰਗਰ ਵਿਚ ਕੜਾਹ ਪ੍ਰਸ਼ਾਦ, ਖੀਰ, ਦੇਸੀ ਘਿਓ ਦੇ ਲੱਡੂ, ਚੌਲਾਂ ਦੇ ਪਲਾਅ, ਸਬਜ਼ੀਆਂ, ਦਾਲਾਂ, ਦਹੀਂ, ਸਲਾਦ ਆਦਿ ਵੱਖ ਵੱਖ ਸਮਿਆਂ ਤੇ ਵਰਤਾਏ ਜਾਂਦੇ ਅਤੇ ਕੋਈ ਸੰਕੋਚ ਜਾਂ ਕਿਰਸ ਨਾ ਕੀਤੀ ਜਾਂਦੀ, ਇਥੇ ਇਹ ਰਿਵਾਜ ਸੀ ਕਿ ਲੰਗਰ ਵਾਸਤੇ ਵਿਸ਼ੇਸ਼ ਪਲਾਸਟਕੀ ਕਾਗਜ਼ ਦੀਆਂ ਬਣੀਆਂ ਥਾਲੀਆਂ ਗਲਾਸ ਦਿਤੇ ਜਾਂਦੇ। ਥਾਲੀਆਂ ਵਿਚ ਡੂੰਘ ਕਰਕੇ ਕੌਲੀਆਂ ਦਾ ਕੰਮ ਲਿਆ ਜਾਂਦਾ ਨਾਲ ਹੀ ਪਲਾਸਟਿਕ ਦੇ ਚਮਚੇ ਦਿਤੇ ਜਾਂਦੇ। ਗਲਾਸ ਵੀ ਇਸੇ ਤਰ੍ਹਾਂ ਅਰਥਾਤ ਪਲਾਸਟਿਕ ਦੇ ਹੁੰਦੇ ਜਿਨ੍ਹਾਂ ਵਿਚ ਅਕਸਰ ਪੀਣ ਵਾਸਤੇ ਫਲਾਂ ਦਾ ਰਸ ਹੀ ਹੁੰਦਾ। ਪਾਣੀ ਤਾਂ ਲੋਕ ਘਟ ਹੀ ਪੀਂਦੇ। ਇਹ ਥਾਲੀ ਗਲਾਸ ਚਿਮਚੇ ਬਾਅਦ ਵਿਚ ਵਰਤਨ ਦੇ ਕੰਮ ਨਹੀਂ ਸਨ ਆਉਂਦੇ ਸਗੋਂ ਇਕ ਵੱਡੇ ਪਲਾਸਟਕ ਦੇ ਬੋਰੇ ਵਿਚ ਰੱਖ ਦਿਤੇ ਜਾਂਦੇ ਅਤੇ ਜੋ ਸਫਾਈ ਵਾਲੇ ਚੁਕ ਕੇ ਲੈ ਜਾਂਦੇ। ਹਰ ਵਾਰ ਨਵੀਂ ਥਾਲੀ ਅਤੇ ਨਵੇਂ ਚਿਮਚੇ ਹੀ ਦਿਤੇ ਜਾਂਦੇ। ਲੰਗਰ ਨੌਜਵਾਨ ਵਰਤਾਉਂਦੇ ਸਨ।

ਯੂ. ਕੇ. ਵਿਚ ਕਈ ਨੌਜਵਾਨ ਜਨਮ ਤੋਂ ਹੀ ਰਹਿ ਰਹੇ ਹਨ ਅਤੇ ਪੰਜਾਬੀ ਬੋਲੀ ਬਹੁਤ ਘਟ ਸਮਝਦੇ ਹਨ। ਕਈ ਵਾਰ ਬੜੀਆਂ ਦਿਲਚਸਪ ਗਲਾਂ ਵੀ ਹੋ ਜਾਂਦੀਆਂ। ਇਕ ਬਹੁਤ ਖੂਬਸੂਰਤ ਨੌਜਵਾਨ ਲੰਗਰ ਵਰਤਾ ਰਿਹਾ ਸੀ। ਉਸ ਨੂੰ ਕਿਹਾ ਗਿਆ ਕਿ ਗੰਢਾ ਲਿਆ ਦਿਓ, ਉਹ ਚੱਕਰ ਲਾ ਕੇ ਆ ਗਿਆ। ਮੂੰਹੋਂ ਕੁਝ ਨਾ ਬੋਲਿਆ ਉਸ ਦੀ ਹੈਰਾਨੀ ਤੋਂ ਅੰਦਾਜ਼ਾ ਲਾਇਆ ਗਿਆ ਕਿ ਇਹ ਕੁਝ ਸਮਝਿਆ ਨਹੀਂ। ਫਿਰ ਕਿਹਾ ਪਿਆਜ਼ ਲਿਆ। ਉਹ ਕੋਈ ਹੋਰ ਚੀਜ਼ ਫੜ ਲਿਆਇਆ। ਫੇਰ ਹੱਥ ਦੀਆਂ ਮੁਠੀਆਂ ਨਾਲ ਪਿਆਜ਼ ਤੋੜਨ ਦਾ ਇਸ਼ਾਰਾ ਕੀਤਾ ਗਿਆ ਉਸ ਹਥ ਨਾਲ ਜਵਾਬੀ ਇਸ਼ਾਰਾ ਕੀਤਾ ਕਿ ਕੋਈ ਸਮਝ ਨਹੀਂ ਆਈ। ਮੈਂ ਸਾਹਮਣੇ ਬੈਠੀ ਬੀਬੀ ਚਰਨਜੀਤ ਕੌਰ(ਸਪਤਨੀ ਸ:ਅਜੀਤ ਸਿੰਘ ਆਰਕੀਟੈਕਟ) ਨੂੰ ਕਿਹਾ ਕਿ ਇਸ ਨੂੰ ਆਪਣੀ ਬੋਲੀ ਵਿਚ ਸਮਝਾਓ। ਉਹਨਾਂ ਕਿਹਾ "ਅਨੀਅਨ-ਅਨੀਅਨ" ਨੌਜਵਾਨ ਨੇ ਝੱਟ ਪਿਆਜ਼ ਲਿਆ ਕੇ ਅਗੇ ਰੱਖ ਦਿਤਾ।

ਜਿਥੇ ਹੋਲੇ ਦੇ ਦਿਨਾਂ ਵਿਚ ਨਾਮਬਾਣੀ ਗੁਰ ਸਬਦਿ ਦਾ ਲੰਗਰ ਚਲਿਆ ਅਤੇ ਐਨ ਗੁਰੂ ਅੰਗਦ ਦੇਵ ਜੀ ਦੇ ਵੇਲੇ ਵਾਲੀ, ਸਤੇ ਬਲਵੰਡ ਦੀ ਰਾਮਕਲੀ ਦੀ ਵਾਰ 'ਚ ਆਖੀ ਗਲ—

"ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ" ਨਾਲ ਅਧਿਆਤਮਕ ਲੰਗਰ ਦੀ ਗੱਲ ਕੀਤੀ ਉਥੇ ਪਦਾਰਥਾਂ ਦੇ ਲੰਗਰ ਵਿਚ ਅਤੁਟ ਖੀਰ ਵਰਤਾ ਕੇ ਇਕ ਦੂਸਰੀ ਤੁੱਕ ਵੀ ਮੂਰਤੀਮਾਨ ਕੀਤੀ—

"ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ"

**ਸੇਵਕ ਜਨ :—**

ਗੁਰਮਤਿ ਵਿਚ ਸੇਵਾ ਦਾ ਬੜਾ ਮਹਾਤਮ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ—

ਅਨਿਕ ਭਾਂਤਿ ਕਰਿ ਸੇਵਾ ਕਰੀਐ
ਜੀਉ ਪ੍ਰਾਨ ਧਨੁ ਅਗੈ ਧਰੀਐ

ਇਸ ਤਰ੍ਹਾਂ ਆਪਣਾ ਜੀਅ, ਪ੍ਰਾਨ, ਧਨੁ ਗੁਰੂ ਦੇ ਰਾਹ ਤੇ ਵਾਰਨਾ ਸੇਵਾ ਦੇ ਸਰੂਪ ਹਨ। ਸੇਵਾ ਦਾ ਮਜ਼ਮੂਨ ਬਹੁਤ ਵਡਾ ਹੈ। ਭਾਵੇਂ ਧਨ ਦੇਣਾ, ਧਰਮ ਦੀ ਕਿਰਤ ਕਰਨੀ, ਹਥਾਂ ਨਾਲ ਪਾਣੀ ਢੋਣਾ, ਪਖਾਂ ਝਲਣਾ, ਲੰਗਰ ਤਿਆਰ ਕਰਨਾ, ਧਰਮ ਵਾਸਤੇ ਲਿਖਣਾ ਪੜ੍ਹਣਾ ਕੀਰਤਨ ਕਰਨਾ ਸਾਜ਼ ਵਜਾਉਣੇ ਤੇ ਸ਼ਬਦ ਗਾਉਣੇ, ਸਮਾਗਮਾਂ ਵਾਸਤੇ ਉਦਮ ਕਰਨਾ ਪਰਬੰਧ ਕਰਨਾ ਅਤੇ ਹੋਰ ਕਈ ਪ੍ਰਕਾਰ ਦੇ ਕਾਰਜ ਸੇਵਾ ਵਿਚ ਹੀ ਆਉਂਦੇ ਹਨ ਪਰ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸੇਵਾ ਉਹ ਹੀ ਸਫਲ ਹੈ ਜਿਸ ਨਾਲ ਸਤਿਗੁਰ ਦਾ ਮਨ ਮੰਨੇ। ਜਦੋਂ ਸਤਿਗੁਰ ਦੇ ਦਰ ਇਹ ਸੇਵਾ ਪਰਵਾਨ ਹੋ ਜਾਵੇ ਤਾਂ ਘੋਰ ਪਾਪ ਵੀ ਭਜ ਜਾਂਦੇ ਹਨ— ਜਿਨ੍ਹਾਂ ਸਤਿਗੁਰੂ ਦਾ ਭਾਣਾ ਮਨ ਲਿਆ ਉਹਨਾਂ ਦੇ ਚੌਗੁਣਾ ਰੰਗ ਚੜ੍ਹ ਜਾਂਦਾ ਹੈ। ਇਹ ਗੁਰਮੁਖੀ ਚਾਲ ਨਿਰਾਲੀ ਹੈ ਗੁਰੂ ਦੀ ਦੀਖਿਆ ਸੁਣ ਕੇ ਮਨ ਭਿਜਦਾ ਹੈ।

ਪਉੜੀ (ਗਉੜੀ ਵਾਰ ਮਹਲਾ ੪)

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ
ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ ਭੰਨੇ
ਉਪਦੇਸੁ ਜਿ ਦਿਤਾ ਸਤਿਗੁਰੂ, ਸੋ ਸੁਣਿਆ ਸਿਖੀ ਕੰਨੇ
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ
ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ
ਸੁਣਿ ਮਨੁ ਭਿੰਨੇ ॥

ਸੋ ਸੇਵਾ ਤਾਂ ਉਹ ਹੀ ਸਫਲ ਹੈ ਜਿਸ ਨਾਲ ਸਤਿਗੁਰੂ ਖੁਸ਼ ਹੋਵੇ। ਇਹ ਤਾਂ ਸਿਖ ਤੇ ਗੁਰੂ ਦਾ ਸਿਧਾ ਰਿਸ਼ਤਾ ਹੈ। ਜੇ ਕੋਈ ਬਹੁਤ ਸੇਵਾ ਕਰਦਾ ਹੈ ਪਰ ਸਤਿਗੁਰੂ ਦਾ ਮਨ

## ਇਕੀ ਅਪਰੈਲ ਦੇ ਦੀਵਾਨ

ਇਕੀ ਅਪਰੈਲ ਦੀ ਆਸਾ ਦੀ ਵਾਰ ਦੀ ਸਮਾਪਤੀ ਦੇ ਨਾਲ ਹੀ ਐਲਾਨ ਹੋਇਆ ਕਿ ਹੁਣੇ ਹੀ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਸਜੇਗਾ ਅਤੇ ਉਸ ਬਾਅਦ ਜਥੇਦਾਰ ਗਿਆਨ ਸਿੰਘ ਜੀ ਕ੍ਰਿਪਾ ਕਰਣਗੇ। ਇਸ ਦੇ ਨਾਲ ਹੀ ਭਾਰਤ ਚੋਂ ਆਈਆਂ ਸੰਗਤਾਂ ਨੂੰ ਹੁਕਮ ਹੋਇਆ ਕਿ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਜ਼ਰੂਰੀ ਇਕਤ੍ਰਤਾ ਵਾਸਤੇ ਉਪਰ ਦੂਸਰੇ ਹਾਲ ਵਿਚ ਪੁਜ ਜਾਣ। ਦੀਵਾਨ ਅਸਥਾਨ ਵਿਚ ਹੱਲੇ ਦੇ ਦੀਵਾਨ ਸ਼ੁਰੂ ਹੋ ਗਏ। ਅਜ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਪ੍ਰਕਾਸ਼ ਦਿਵਸ ਵੀ ਸੀ। ਪੰਡਿਤ ਜੀ ਨੇ ਆਪਣੇ ਦੀਵਾਨ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਜੀਵਨੀ ਤੇ ਇਕ ਵਿਸ਼ਲੇਸ਼ਨਾਤਮਕ ਵਿਖਿਆਨ ਕੀਤਾ ਅਤੇ ਜਥੇਦਾਰ ਗਿਆਨ ਸਿੰਘ ਜੀ ਨੇ "ਰੱਖੀ ਗੁਰੂ ਰਾਮ ਸਿੰਘ ਨੇ, ਨਹੀਂ ਤਾਂ ਖਾਲਸੇ ਦੀ ਰੀਤ ਮਿਟ ਜਾਂਦੀ" ਪ੍ਰਕਰਣ ਨਾਲ ਕੀਰਤਨ ਆਰੰਭਿਆ।

## ਵਿਸ਼ੇਸ਼ ਮੀਟਿੰਗ

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ ਵਿਸ਼ੇਸ਼ ਮੀਟਿੰਗ ਵਿਚ ਆਪ ਜੀ ਦੇ ਸੰਖੇਪ ਜਿਹੇ ਪ੍ਰਵਚਨ ਸੁਨਣ ਦਾ ਅਵਸਰ ਮਿਲਿਆ। ਇਹ ਸੰਖੇਪ ਪ੍ਰਵਚਨ ਡੂੰਘੇ ਅਰਥ ਰਖਦੇ ਹਨ। ਭਾਰਤ ਤੋਂ ਆਏ ਯਾਤਰੂਆਂ ਨੂੰ ਸੰਬੋਧਨ ਕਰਦਿਆਂ ਹਜ਼ੂਰ ਜੀ ਨੇ ਜੋ ਆਪਣੇ ਭਾਵ ਵਿਅਕਤ ਕੀਤੇ ਉਹਨਾਂ ਦਾ ਸਾਰੰਸ਼ ਕੁਝ ਇਵੇਂ ਸੀ।

"ਸਾਡੇ ਪਿਛਲੇ ਸਾਧੂ ਸੰਤ ਗ੍ਰਹਿਸਥੀਆਂ ਦੀ ਮਦਦ ਕਰਕੇ ਹੁੰਦੇ ਸਨ। ਜੇ ਕਿਤੇ ਜਾਣਾ ਤਾਂ ਗ੍ਰਹਿਸਥੀਆਂ ਦਾ ਕੰਮ ਕਾਰ, ਖੇਤੀ ਬਾੜੀ ਵਿਚ ਹਥ ਵਟਾਉਣਾ। ਅਸੀਂ ਭਾਰਤ ਤੋਂ ਇੰਗਲੈਂਡ ਵਿਚ ਆਏ ਹਾਂ। ਯੂ. ਕੇ. ਵਾਲਿਆਂ ਨੇ ਬਹੁਤ ਮਹਾਨ ਕਾਰਜ ਆਰੰਭਿਆ ਹੋਇਆ ਹੈ...ਚੰਗਾ ਤਾਂ ਇਹ ਹੁੰਦਾ ਕਿ ਅਸੀਂ ਹੋਲਾ ਕਰਨ ਵਾਲਿਆਂ ਦੀ ਮਾਇਕ ਮਦਦ ਕਰਦੇ ਪਰ ਇਕ ਗਲ ਸਾਰੇ ਜ਼ਰੂਰ ਕਰੋ. ਕਿ ਹਰ ਵਿਅਕਤੀ ਨਾਮ ਸਿਮਰਨ ਦੀਆਂ ਢਾਈ ਮਾਲਾ ਪੱਕੀਆਂ ਅਤੇ ਇਕ ਭਗਉਤੀ ਦੀ ਮਾਲਾ ਹਰ ਰੋਜ਼ ਜ਼ਰੂਰ ਕਰੋ ਅਤੇ ਅਰਦਾਸ ਕਰੋ ਸਤਿਗੁਰਾਂ ਦੇ ਚਰਨਾਂ ਵਿਚ ਕਿ ਤੇਰੇ ਦਰਸ਼ਨ ਹੋਣ। ਸਤਿਗੁਰਾਂ ਦੇ ਦਰਸ਼ਨ ਸਰਬ ਸੁਖ ਸਾਗਰ ਹੁੰਦੇ ਹਨ ਤਗੜੇ ਹੋ ਕੇ ਭਜਨ ਬਾਣੀ ਕਰੋ। ਆਪਣੇ ਮਨ ਨੂੰ ਘਟੋ ਘੱਟ ਏਨੇ ਦਿਨ ਜਿੰਨੇ ਦਿਨ ਤੁਸੀਂ ਵਲੈਤ ਵਿਚ ਰਹਿਣਾ ਹੈ. ਖੂਬ ਭਜਨ ਬਾਣੀ ਵਲ ਲਾਵੋ।..."



ਸ: ਮਹਿੰਦਰ ਸਿੰਘ ਬਾਲੀ ਨਗਰ

ਸੋ ਹਰ ਵਿਅਕਤੀ ਵਲ ਜਦੋਂ ਨਜ਼ਰ ਪੈਂਦੀ ਉਸ ਦੇ ਬੁਲ ਸਿਮਰਨ ਕਰਦਿਆਂ ਦੇ ਫਰਕਦੇ ਹੀ ਦਿਸਦੇ ਅਤੇ ਹਥਾਂ ਦੇ ਪੋਟੇ ਮਾਲਾ ਤੇ ਹੁੰਦੇ।

## ਸੰਗੀਤ ਦਰਬਾਰ

ਅੱਜ ਦੁਪਹਿਰ ਦੇ ਨਾਮ ਸਿਮਰਨ ਬਾਦ ਸੰਗੀਤ ਦਰਬਾਰ ਦਾ ਪ੍ਰੋਗਰਾਮ ਸੀ। ਸ਼ਾਸਤ੍ਰੀ ਸੰਗੀਤ ਦੇ ਅਨੁਸਾਰ ਪ੍ਰੋਗਰਾਮ ਚਲਣਾ ਸੀ। ਸਟੇਜ ਸੱਕਤ੍ਰ ਸ: ਹਰਜਿੰਦਰ ਸਿੰਘ ਕੰਵਲ ਨੇ ਮੈਨੂੰ ਕਿਹਾ ਕਿ ਅੱਜ ਦੇ ਸਟੇਜ ਸੰਚਾਲਣ ਦੀ ਸੇਵਾ ਤੁਹਾਡੇ ਜ਼ਿਮੇ ਲਗੀ ਹੈ। ਮੈਂ ਕੁਝ ਸਮਾਂ ਸਤਿਗੁਰਾਂ ਦੇ ਸੰਗੀਤ ਪ੍ਰੇਮ, ਸਿਖ ਇਤਿਹਾਸ ਵਿਚ ਸੰਗੀਤ ਦੀ ਮਹਤਤਾ ਅਤੇ ਅਜ ਦੇ ਸਮੇਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਸ ਖੇਤਰ ਵਿਚ ਕੀਤੇ ਜਾ ਰਹੇ ਉਦਮ ਬਾਰੇ ਸੰਖੇਪ ਸ਼ਬਦਾਂ ਵਿਚ ਕੁਝ ਕਿਹਾ ਅਤੇ ਫਿਰ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਮੈਨੂੰ ਭਾਵੇਂ ਸਟੇਜ ਸੰਭਾਲਣ ਦੀ ਸੇਵਾ ਬਖਸ਼ ਕੇ ਨਿਵਾਜਿਆ ਗਿਆ ਹੈ ਪਰ ਮੇਰੀ ਰੀਝ ਹੈ ਕਿ ਕੰਵਲ ਹੋਰੀਂ ਹੀ ਇਹ ਸੇਵਾ ਕਰਨ ਕਿਉਂਕਿ ਉਹਨਾਂ ਸਾਰਾ ਪਰਬੰਧ ਕੀਤਾ ਹੋਇਆ ਹੈ। ਮੈਂ ਉਹਨਾਂ ਦੀ ਹਰ ਪ੍ਰਕਾਰ ਮਦਦ ਕਰਾਂਗਾ।

ਸੰਗੀਤ ਦਾ ਪ੍ਰੋਗਰਾਮ ਰਾਤ ਤੱਕ ਚਲਦਾ ਰਿਹਾ ਜਿਸ ਵਿਚ ਬਹੁਤ ਸਾਰੇ ਯੂ. ਕੇ. ਨਿਵਾਸੀ ਕਲਾਕਾਰਾਂ

ਦੁਆਰਾ ਆਪਣੀ ਕਲਾ ਦੇ ਜੋਹਰ ਦਿਖਾਏ ਗਏ ਅਤੇ ਭਾਰਤ ਤੋਂ ਗਏ ਕਲਾਕਾਰਾਂ ਵੀ ਹਿਸਾ ਲਿਆ। ਕਲਾਕਾਰਾਂ ਦੀ ਲੰਮੀ ਸੂਚੀ ਹੋਣ ਕਰਕੇ ਅਜ ਸਾਰੇ ਕਲਾਕਾਰ ਭੁਗਤ ਨਹੀਂ ਸਕੇ ਸਨ। ਕੁਝ ਕੁ ਕਲਾਕਾਰਾਂ ਦਾ ਜ਼ਿਕਰ ਹੀ ਇਥੇ ਕਰਾਂਗੇ।

## ਸੁਰਿੰਦਰ ਸਿੰਘ ਸੌਂਧ

ਇਹਨਾਂ ਨੇ ਸੰਗੀਤ ਦਰਬਾਰ ਦੀ ਸ਼ੁਰੂਆਤ ਕੀਤੀ ਅਤੇ ਸ਼ੁਧ ਸਾਰੰਗ ਰਾਗ ਵਿਚ ਖਿਆਲ ਗਾਇਕੀ ਪੇਸ਼ ਕੀਤੀ। ਇਹਨਾਂ ਨਾਲ ਤਬਲਾ ਸ: ਕਮਲਜੀਤ ਸਿੰਘ ਚਾਨਾ ਨੇ ਬਹੁਤ ਟਿਕ ਕੇ ਵਜਾਇਆ।

## ਸ਼ਾਸਤਰੀ ਨ੍ਰਿਤਕਾਰੀ

ਸ: ਮਹਿੰਦਰ ਸਿੰਘ ਬਾਲੀ ਨਗਰ ਵਾਲੇ ਜਿਥੇ ਸਤਿਗੁਰਾਂ ਦੇ ਸੰਗੀਤ ਅੰਦੋਲਨ ਵਿਚ ਆਪਣਾ ਯੋਗਦਾਨ ਸੰਗੀਤ ਸਿਖਿਆਰਥੀਆਂ ਨੂੰ ਆਪਣੇ ਘਰ ਰੱਖ ਕੇ ਪਾਉਂਦੇ ਹਨ ਉਥੇ ਉਹਨਾਂ ਆਪਣੇ ਬੱਚੇ ਵੀ ਇਸ ਪਾਸੇ ਵਲ ਪ੍ਰੇਰਤ ਕੀਤੇ ਹੋਏ ਹਨ। ਇਹਨਾਂ ਦੇ ੧੨ ਸਾਲ ਦੇ ਸਪੁਤਰ ਕਾਕਾ ਬਲਵੰਤ ਸਿੰਘ ਨੇ ਕਥਕ ਨ੍ਰਿਤ ਪੇਸ਼ ਕੀਤਾ। ਇਹ ਕਾਕਾ ਭਾਰਤ ਦੇ ਪ੍ਰਸਿਧ ਕਥਕ ਪੰਡਤ ਦੁਰਗਾ ਲਾਲ ਜੀ ਪਾਸੋਂ ਦਿਲੀ ਵਿਚ ਤਾਲੀਮ ਲੈ ਰਿਹਾ ਹੈ ਅਤੇ ਇਹ ਵਿਸ਼ੇਸ਼ ਤੌਰ ਤੇ ਇੰਗਲੈਂਡ ਵਿਚ ਨਾਚ ਕਰਨ ਗਿਆ ਸੀ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਇਸ ਬਾਲਕ ਨੇ ੩੦ ਮਿੰਟ ਤਕ ਸਟੇਜ ਤੇ ਜ਼ੋਰਦਾਰ ਥਿਰਕਨ ਪੈਦਾ ਕੀਤੀ ਰੱਖੀ। ਰਿਕਾਰਡ ਕੀਤਾ ਨਗਮਾ ਨਾਲ ਵਜਾਇਆ ਜਾ ਰਿਹਾ ਸੀ ਅਤੇ ਇਕ ਤੋਂ ਲੈਕੇ ਅੱਠ ਮਾਤਰਾ ਦੀਆਂ ਵੱਖ ਵੱਖ ਤਿਹਾਈਆਂ ਦੇ ਪ੍ਰਦਰਸ਼ਨ ਵਿਚ ਅਨੇਕਾਂ ਚਕਰ ਸਰੀਰ ਦੇ ਕਟ ਕੇ ਵੀ ਬਾਲਕ ਠੀਕ ਸਮ ਤੇ ਆ ਰਿਹਾ ਸੀ। ਨਾਮਧਾਰੀ ਕਾਟ ਦੇ ਸਫੇਦ ਕੁੜਤਾ ਪਜਾਮਾ ਅਤੇ ਪਗੜੀ ਧਾਰੀ ਮਾਸੂਮ ਕਾਕਾ ਬਲਵੰਤ ਸਿੰਘ ਦੇ ਰਸ ਰਿਸ਼ਮਾਂ ਬਖੇਰਦੇ ਨ੍ਰਿਤ ਤੋਂ ਦਰਸ਼ਕ ਆਨੰਦਤ ਹੋ ਰਹੇ ਸਨ ਅਤੇ ਪਿਤਾ ਮਹਿੰਦਰ ਸਿੰਘ ਜਿਥੇ ਬੱਚੇ ਦੀ ਕਲਾਕਾਰੀ ਤੋਂ ਪਰਸੰਨ ਸੀ ਉਥੇ ਇਸ ਗਲ ਦਾ ਵੀ ਗੋਰਵ ਮਹਿਸੂਸ ਕਰ ਰਿਹਾ ਸੀ ਕਿ ਲੜਕਾ ਉਸ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਾ ਵਿਦਿਆਰਥੀ ਹੈ ਜਿਸ ਸਕੂਲ ਨੂੰ ਸੁਪਣੇ ਤੋਂ ਸਾਕਾਰ ਰੂਪ ਦੇਣ ਵਿਚ ਮਹਿੰਦਰ ਸਿੰਘ ਜੀ ਦੀਆਂ ਰੀਝਾਂ ਅਤੇ ਉਦਮ ਨੂੰ ਫਲ ਲਗਾ ਹੈ।

## ਹਰੀ ਦੇਵ

ਫਗਵਾੜਾ (ਦੁਆਬਾ) ਦੇ ਸ੍ਰੀ ਹਰੀ ਦੇਵ ਨੇ ਪੂਰੀਆ ਧਨਾਸਰੀ ਵਿਚ ਛੋਟਾ ਵੱਡਾ ਖਿਆਲ ਗਾਇਆ—ਤਬਲੇ ਤੇ ਕਮਲਜੀਤ ਸਿੰਘ ਜੀ ਨੇ ਸੰਗਤ ਕੀਤੀ।



ਸ੍ਰੀ ਸੁਖਵਿੰਦਰ ਸਿੰਘ ਪਿੰਕੀ

## ਸੁਖਵਿੰਦਰ ਸਿੰਘ ਪਿੰਕੀ

ਸਤਿਗੁਰੂ ਜੀ ਦੀ ਕ੍ਰਿਪਾ ਦਾ ਸਾਕਾਰ ਕ੍ਰਿਸ਼ਮਾ, ਬਨਾਰਸ ਸ਼ੈਲੀ ਨੂੰ ਪੰਡਿਤ ਕਿਸਨ ਮਹਾਰਾਜ ਦੀ ਸੇਵਾ ਦੁਆਰਾ ਪ੍ਰਾਪਤ ਕਰ ਰਿਹਾ ਤਬਲੇ ਦਾ ਮਸ ਫੁਟਾ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਨਾਮ ਅਨਾਊਂਸ ਹੋਣ ਦੇ ਨਾਲ ਹੀ ਵਾਹ ਵਾਹ ਲੈ ਗਿਆ। ਤਿੰਨ ਤਾਲ ਵਿਚ ਤਬਲੇ ਦੇ ਸੁਤੰਤਰ ਵਾਦਨ ਦੁਆਰਾ ਜਿਵੇਂ ਸਮੇ ਦੀ ਗਤੀ ਨੂੰ ਖਲਿਆਰ ਦਿਤਾ ਹੋਵੇ। ਡੁੱਗੀ ਨੂੰ ਗੁੰਨ ਗੁੰਨ ਕੇ ਗੂੰਜ ਪੈਦਾ ਕਰਦੀਆਂ ਮੁਠੀਆਂ, ਤਬਲੇ ਤੇ ਥਿਰਕਦੀਆਂ ਉਂਗਲਾਂ, ਜਾਦੂ ਨਾਦ ਸਿਰਜਦੀਆਂ ਤਾਲ ਅਤੇ ਲੈਅ ਦੇ ਅਲੌਕਾਰੀ ਕ੍ਰਿਸ਼ਮੇ ਪ੍ਰਗਟਾ ਰਹੀਆਂ ਸਨ। ਟੁਕੜਿਆਂ ਤਿਹਾਈਆਂ ਦੀ ਉਨਤ ਬੁਣਤ ਦਾ ਲੰਮਾ ਅਮੁਲ ਸਿਲਸਿਲਾ ਚਲ ਰਿਹਾ ਸੀ।

## ਅਨਿਲ ਕੁਮਾਰ

ਪੰਡਿਤ ਓਂਕਾਰ ਨਾਥ ਠਾਕਰ, ਸਵ: ਸੀ. ਰਾਮਚੰਦਰ ਸੰਗੀਤ ਨਿਰਦੇਸ਼ਕ ਅਤੇ ਪਾਕਿਸਤਾਨੀ ਕਲਾਕਾਰ ਜਨਾਬ ਮਹਿਦੀ ਹਸਨ ਦੇ ਸ਼ਾਗਿਰਦ ਅਨਿਲ ਕਮਾਰ (ਕੀਨੀਆ -ਯੂ.ਕੇ) ਨੇ 'ਕਾਫੀ' ਵਿਚ ਇਕ ਚੀਜ਼ ਗਾਈ। ਹੁਣ ਤਬਲੇ ਤੇ ਸੰਗਤ ਵਾਸਤੇ ਸ: ਅਵਤਾਰ ਸਿੰਘ ਅਮ੍ਰਿਤਸਰ ਵਾਲੇ ਹਾਜ਼ਰ ਸਣ।

## ਜਸਪਾਲ ਸਿੰਘ

ਸ਼ਾਗਿਰਦ ਸ: ਭਗਤ ਸਿੰਘ ਸਾਂਗੜਾ, ਅਤੇ ਰਾਗੀ

ਭਾਈ ਗੁਰਚਰਨ ਸਿੰਘ ਅਵਤਾਰ ਦੇ ਸ਼ਾਗਿਰਦ ਸ: ਜਸਪਾਲ ਸਿੰਘਦਾ ਗਾਇਣ ਵੀ ਹੋਇਆ।

## ਵਾਇਲਿਨ ਵਾਦਨ

ਸ੍ਰੀ ਅਸਗਰ ਹੁਸੈਨ ਨੇ ਵਾਇਲਿਨ ਤੇ ਯਮਨ ਪੇਸ਼ ਕੀਤਾ। ਅਸਗਰ ਹੁਸੈਨ ਉਸਤਾਦ ਜ਼ਹੂਰ ਅਹਿਮਦ ਖਾਂ ਦੇ ਸ਼ਾਗਿਰਦ ਹਨ। ਇਨਾਂ ਦੀ ਨੌਂ ਮਾਤਰਾ ਦੀ ਬੰਦਿਸ਼ ਨਾਲ ਤਬਲਾ ਵਜਾਇਆ ਸ੍ਰੀ ਅਖਤਰ ਹਸਨ ਨੇ ਜੋ ਕਿ ਫਾਰੂਖਾਬਾਦ ਘਰਾਨੇ ਵਾਲੇ ਮਹਿੰਦੀ ਹਸਨ ਖਾਂ ਦੇ ਸ਼ਾਗਿਰਦ ਹਨ। ਸ਼ੰਕਰ ਗੰਗੁਲੀ ਦੇ ਗਾਇਣ ਨਾਲ ਸ: ਤਰਲੋਕ ਸਿੰਘ ਜੀ ਨੇ ਤਬਲਾ ਵਜਾਇਆ। ਇਸ ਤੋਂ ਇਲਾਵਾ ਵੀ ਕਈ ਕਲਾਕਾਰਾਂ ਅਜ ਦੀ ਸਭਾ ਵਿਚ ਭਾਗ ਲਿਆ—ਹਰ ਪ੍ਰਕਾਰ ਦੇ ਕਲਾਕਾਰਾਂ ਨੂੰ ਵਕਤ ਮਿਲੀ ਜਾ ਰਿਹਾ ਸੀ ਏਸ ਵਾਸਤੇ ਵਕਤ ਦੀ ਘਾਟ ਕਰ ਕੇ ਕਈ ਪ੍ਰਮੁਖ ਕਲਾਕਾਰ ਅਜ ਭਾਗ ਨਾ ਲੈ ਸਕੇ।

## ਹੋਲੇ ਦਾ ਤੀਸਰਾ ਦਿਨ

ਬਾਈ ਅਪਰੈਲ ਨੂੰ ਸ਼ਮਾਗਮ ਦਾ ਤੀਸਰਾ ਦਿਨ ਸੀ। ਅਸੀਂ ਆਸਾ ਦੀ ਵਾਰ ਦੇ ਕੀਰਤਨ ਵਿਚ ਸ਼ੁਰੂ ਸਮੇਂ ਹੀ ਪੁਜ ਗਏ ਸੀ। ਸੰਤ ਹਰਭਜਨ ਸਿੰਘ, ਹਰਬੰਸ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ, ਕਮਲਜੀਤ ਸਿੰਘ ਦਾ ਸੰਗੀਤ ਸੁਰ ਰਿਸ਼ਮਾਂ ਬਖੇਰ ਰਿਹਾ ਸੀ। ਆਸਾ ਦੀ ਵਾਰ ਦੇ ਕੀਰਤਨ ਬਾਅਦ ਅਜ ਸਾਰਾ ਦਿਨ ਹੀ ਪ੍ਰੋਗਰਾਮ ਦੀ ਲੰਮੀ ਸੂਚੀ ਸੀ। ਅੰਗਲੇ ਦਿਨ ਸਵੇਰੇ ਤਾਂ ਭੋਗ ਪੈ ਜਾਣਾ ਸੀ। ਇਸ ਵਾਸਤੇ ਅਜ ਸਭ ਤੋਂ ਭਰਵਾਂ ਦਿਨ ਸੀ। ਸਾਰਾ ਦਿਨ ਹੋਲੇ ਦੇ ਦੀਵਾਨ ਲਗੇ। ਕੀਰਤਨਕਾਰਾਂ ਵਿਚ ਜਥੇਦਾਰ ਬਾਵਾ ਸਿੰਘ ਲੈਸਟਰ ਇੰਗਲੈਂਡ ਵਿਚ ਹੀ ਰਹਿੰਦੇ ਹਨ। ਜਥੇਦਾਰ ਪ੍ਰੀਤਮ ਸਿੰਘ ਜੀ ਪਧਾਨਿਆਂ ਵਾਲੇ ਜੋ ਦਿਲੀ ਰਹਿੰਦੇ ਸਨ ਅਤੇ ਅਜ-ਕਲ ਡੁਬਈ ਵਿਚ ਗਏ ਹੋਏ ਹਨ। ਉਹ ਵੀ ਉਚੇਚਿਆਂ ਇਸ ਹੋਲੇ ਤੇ ਪੁੱਜੇ ਹੋਏ ਸਨ। ਜਥੇਦਾਰ ਅਜੈਬ ਸਿੰਘ ਜੋ ਜਥੇਦਾਰ ਗਿਆਨ ਸਿੰਘ ਜੀ ਦੇ ਭਤੀਜੇ ਹਨ ਅਜ ਕਲ ਇੰਗਲੈਂਡ ਵਿਚ ਨਿਵਾਸ ਕਰਦੇ ਤੇ ਦੀਵਾਨ ਕੀਰਤਨ ਵੀ ਕਰਦੇ ਹਨ। ਉਹਨਾਂ ਦਾ ਨਾਮ ਅਨਾਊਂਸ ਜ਼ਰੂਰ ਹੋਇਆ। ਪਰ ਉਹ ਕਿਤੇ ਹੋਰ ਥਾਂ ਪ੍ਰੋਗਰਾਮ ਤੇ ਗਏ ਹੋਏ ਸਨ। ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲੇ ਜੋ ਅੱਜ ਕਲ ਨੈਰੋਬੀ ਨਿਵਾਸ ਰਖਦੇ ਹਨ ਉਹ ਵੀ ਉਚੇਚੇ ਸਮਾਗਮ ਵਾਸਤੇ ਅਫਰੀਕਾ ਤੋਂ ਆਏ ਸਨ। ਉਹਨਾਂ ਨੇ ਅਗੇ ਵੀ ਧੜਲੇਦਾਰ



ਅਵਤਾਰ ਸਿੰਘ ਅੰਮ੍ਰਿਤਸਰ ਵਾਲੇ

ਦੀਵਾਨ ਲਾਏ ਸਨ। ਅਪਣੀ ਜ਼ਬਰਦਸਤ ਭਰਵੀਂ ਆਵਾਜ਼ ਨਾਲ ਅੱਜ ਵੀ ਤਗੜਾ ਦੀਵਾਨ ਲਾਇਆ। ਜਥੇਦਾਰ ਗਿਆਨ ਸਿੰਘ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਅੰਤ ਤੇ ਪ੍ਰਭਾਵਸ਼ਾਲੀ ਕਥਨਾਂ, ਪਰਵਚਨਾਂ ਰਾਹੀਂ ਅੱਜ ਦੇ ਹੱਲੇ ਦੇ ਦੀਵਾਨਾਂ ਦੇ ਅਨੰਦ ਨੂੰ ਸਿਖਰਾਂ ਤੇ ਪਹੁੰਚਾਇਆ। ਅੱਜ ਤਾਂ ਦੀਵਾਨ ਹਾਲ ਵਿਚ ਤਿਲ ਧਰਨ ਵਾਸਤੇ ਵੀ ਥਾਂ ਨਹੀਂ ਸੀ ਬਚੀ। ਪੰਜਾਬੀਆਂ ਦੇ ਭਰਪੂਰ ਮੇਲੇ ਦਾ ਹੀ ਰੂਪ ਸੀ। ਸਾਰੇ ਯੂ. ਕੇ. ਦੇਸ਼ ਦੇ ਦੂਰ ਦੁਰੇਡੇ ਇਲਾਕਿਆਂ ਤੋਂ ਉਹ ਏਥੇ ਆਏ ਹੋਏ ਸਨ। ਅਜ ਏਥੇ ਨਾਮਧਾਰੀ ਦਸਤਾਰਾਂ ਤਾਂ ਭਾਰੀ ਗਿਣਤੀ ਵਿਚ ਹੋਣੀਆਂ ਹੀ ਸਨ। ਅਫਰੀਕਾ ਦੀਆਂ ਪਟੀਦਾਰ ਨੋਕਦਾਰ ਚਿਟੀਆਂ ਅਤੇ ਰੰਗੀਨ ਦਸਤਾਰਾਂ, ਸਿਰ ਤੇ ਬੱਝੇ ਰੁਮਾਲਾਂ ਨਾਲ ਪੂਰੇ ਯੂਰਪੀਨ ਪਹਿਰਾਵਿਆਂ, ਖੁਲੇ ਦਾਹੜੇ ਅਤੇ ਜਾਲੀ ਨਾਲ ਬੰਣੀਆਂ ਦਾੜੀਆਂ, ਜਾਲੀ ਰਹਿਤ ਦਾੜ੍ਹੀਆਂ ਨੇਕਟਾਈਆਂ ਦੇ ਦਰਸ਼ਨ ਵੀ ਹੋ ਰਹੇ ਸਨ। ਯੂ. ਕੇ. ਵਿਚ ਵਸਦੇ ਪੰਜਾਬੀ ਦੂਰ ਦੂਰ ਸ਼ਹਿਰਾਂ ਵਿਚ ਰਹਿੰਦੇ ਹਨ ਅਤੇ ਅੱਜ ਹੀ ਉਹਨਾਂ ਵਾਸਤੇ ਇੱਕਠੇ ਹੋਣ ਦਾ ਸਮਾਂ ਸੀ। ਅਜਿਹੇ ਇੱਕਠ ਸਮਾਜਕ ਮਿਲਣੀਆਂ ਦੇ ਵੀ ਅਵਸਰ ਹੁੰਦੇ ਹਨ। ਅੰਦਰ ਹਲੇ ਦੇ ਦੀਵਾਨਾਂ ਦੀ ਗੂੰਜ ਪੈ ਰਹੀ ਸੀ ਤਾਂ ਦੂਸਰੇ ਹਾਲ ਵਿਚ ਲੰਬੀਆਂ ਪੰਗਤਾਂ ਲੰਗਰ ਛਕਣ ਲਈ ਸਵੇਰ ਤੋਂ ਹੀ ਨਿਰੰਤਰ ਲਗ ਰਹੀਆਂ ਸਨ। ਉਸ ਤੋਂ ਬਾਹਰ ਗਰਾਊਂਡ ਵਿਚ ਹੋਰ ਹੀ ਮੇਲਾ ਲਗਾ ਹੋਇਆ ਸੀ ਇਹ ਸੀ ਹਾਕੀ ਟੂਰਨਾਮੈਂਟ।

## ਹਾਕੀ ਦਾ ਮਿਨੀ ਟੂਰਨਾਮੈਂਟ

ਪੰਜਾਬੀਆਂ ਨੂੰ ਜਿਵੇਂ ਖਾਣ ਪਾਣ ਦਾ ਸ਼ੌਕ ਹੈ ਉਵੇਂ ਹੀ ਖੇਡਾਂ ਵਿਚੋਂ ਹਾਕੀ ਦੀ ਖੇਡ ਵੀ ਇਹਨਾਂ ਦੇ ਹੱਡਾਂ ਵਿਚ ਰਚੀ ਹੋਈ ਹੈ। ਇਹ ਜਿਥੇ ਵੀ ਗਏ ਹਨ ਇਸ ਖੇਡ ਨੂੰ ਨਾਲ ਹੀ ਲੈ ਗਏ ਹਨ ਅਤੇ ਅੱਜ ਵੀ ਹਾਕੀ ਦੀ ਸਰਦਾਰੀ ਪੰਜਾਬੀਆਂ ਕੋਲ ਹੈ ਭਾਵੇਂ ਉਹ ਵਾਹਗਾ ਸਰਹਦ ਤੋਂ ਪਾਰ ਦੇ ਹੀ ਹਨ। ਇੰਗਲੈਂਡ ਵਿਚ ਵੀ ਅਕਸਰ ਪੰਜਾਬੀ ਮੁੰਡੇ ਹਾਕੀ ਖੇਡਦੇ ਵੱਖ ਵੱਖ ਮੈਦਾਨਾਂ ਵਿਚ ਵੇਖੇ ਜਾ ਸਕਦੇ ਹਨ। ਉਂਝ ਤਾਂ ਇਹ ਆਪਣੇ ਦੰਗਲ, ਕਬੱਡੀ ਦੇ ਮੁਕਾਬਲੇ ਅਤੇ ਹੋਰ ਵੀ ਖੇਡਾਂ ਦੇ ਮੁਕਾਬਲੇ ਕਰਾਂਉਦੇ ਰਹਿੰਦੇ ਹਨ ਪਰ ਅੱਜ ਦੇ ਹੋਲੇ ਵਰਗੇ ਨਰੋਲ ਧਾਰਮਕ ਸਮਾਗਮ ਤੇ ਇਸ ਦੀ ਐਨੀ ਗੁੰਜਾਇਸ਼ ਨਹੀਂ ਸੀ ਪਰ ਫੇਰ ਵੀ ਹਾਕੀ ਦਾ ਨਿਕਚੂ ਟੂਰਨਾਮੈਂਟ ਅਜ ਵਿਸ਼ੇਸ਼ ਰੌਣਕ ਦਾ ਕਾਰਨ ਸੀ। ਆਮ ਹਾਕੀ ਦੇ ਮੈਦਾਨ ਦੇ ਅੱਧ ਤੋਂ ਵੀ ਛੋਟੀ ਗਰਾਂਉਡ ਸੀ। ਪੱਕਾ ਫਰਸ਼ ਥਲੇ ਸੀ ਅਤੇ ਆਲੇ ਦੁਆਲੇ ਜਾਲੀਆਂ ਸਨ। ਹਰ ਟੀਮ ਵਿਚ ਛੇ ਖਿਲਾੜੀ ਸਨ ਅਤੇ ਦਸ ਮਿੰਟ ਦੀ ਇਕ ਖੇਡ ਹੁੰਦੀ। ਹਿੱਟ ਮਾਰਨਾ ਵਿਵਰਜਤ ਸੀ। ਇਸ ਖੇਡ ਨੂੰ ਇਨਡੋਰ ਹਾਕੀ ਕਹਿੰਦੇ ਸਨ ਅਤੇ ਅਜਿਹੇ ਮੁਕਾਬਲਿਆਂ ਦਾ ਉਥੇ ਆਮ ਰਵਾਜ ਹੈ। ਜੇ ਸਮਾਂ ਵੀ ਘੱਟ ਹੋਵੇ ਥਾਂ ਵੀ ਪੂਰੀ ਨਾ ਹੋਵੇ ਅਤੇ ਖੇਡਣ ਵਾਸਤੇ ਵੇਹਲ ਵੀ ਨਾ ਹੋਵੇ ਤਾਂ ਕੋਈ ਨਾ ਕੋਈ ਢੰਗ ਤਾਂ ਕਢਨਾ ਹੀ ਪੈਂਦਾ ਹੈ।

ਪਰ ਇਹ ਦਸ ਮਿੰਟੀ ਖੇਡ ਏਨੀ ਤੇਜ਼ ਸੀ ਕਿ ਏਨੇ ਚਿਰ ਵਿਚ ਖਿਲਾੜੀਆਂ ਦੇ ਪਸੀਨੇ ਛੁਟ ਜਾਂਦੇ, ਸਟਾਂ ਲਗ ਜਾਂਦੀਆਂ ਅਤੇ ਖੇਡਦੇ ਫੱਟੜ ਵੀ ਹੋ ਸਕਦੇ। ਕਵੈਂਟਰੀ ਏ-ਬੀ ਬਰਮਿੰਘਮ ਏ-ਬੀ ਟੀਮਾਂ ਤੋਂ ਹੋਰ ਥਾਵਾਂ ਦੀਆਂ ਵੀ ਟੀਮਾਂ ਸਨ ਅਤੇ ਇਹਨਾਂ ਵਿਚ ਇਕ ਟੀਮ ਠਾਕਰ ਉਦੇ ਸਿੰਘ ਜੀ ਦੀ ਕਪਤਾਨੀ ਵਿਚ ਨਰੋਲ ਨਾਮਧਾਰੀ ਸਿੰਘਾਂ ਦੀ ਵੀ ਸੀ ਅਤੇ ਇਸ ਟੂਰਨਾਮੈਂਟ ਦੀ ਜੇਤੂ ਵੀ ਇਹ ਸੀ। ਇਸ ਵਿਚ ਠਾਕਰ ਜੀ ਤੋਂ ਇਲਾਵਾ ਅਮ੍ਰਿਤਪਾਲ ਕਲ੍ਹਾ, ਹਰਜੀਤ, ਸੂਬਾ ਸਤਿਨਾਮ ਸਿੰਘ, ਅਤੇ ਰਵੀ ਬਮਰਾ ਖਿਡਾਰੀ ਸ਼ਾਮਲ ਸਨ। ਕੁਝ ਸਮਾਂ ਸਤਿਗੁਰੂ ਜੀ ਵੀ ਮੈਦਾਨ ਕੰਢੇ ਬਰਾਜ ਕੇ ਆਸ਼ੀਰਵਾਦ ਦਿੰਦੇ ਰਹੇ ਅਤੇ ਖਿਡਾਰੀ ਅਪਣੀ ਖੇਡ ਕਲਾ ਦਾ ਪਰੀਚੈ ਦਿੰਦੇ ਰਹੇ। ਅਜ ਯੂ. ਕੇ ਹੋਲੇ ਦਾ ਸਮਾਗਮ ਗਿਣਤੀ ਪਖੋਂ ਨਹੀਂ ਤਾਂ ਦਿੱਖ ਦੇ ਪਖੋਂ ਜ਼ਰੂਰ ਭਾਰਤੀ ਹੋਲੇ ਵਾਂਗ ਹੀ ਲੱਗ ਰਿਹਾ ਸੀ।

## ਸਿਖ ਇਤਿਹਾਸਕ ਪ੍ਰਦਰਸ਼ਨੀ

ਅੰਦਰ ਮੁੜ ਦੀਵਾਨ ਵਿਚ ਜਾਣ ਤੋਂ ਪਹਿਲਾਂ ਜ਼ਰਾ ਇਕ ਹੋਰ ਪਾਸੇ ਚਕਰ ਮਾਰੀਏ। ਲੰਗਰ ਵਾਲੇ ਹਾਲ ਦੇ ਇਕ ਪਾਸੇ, ਕਮਰੇ ਵਿਚ ਇਕ ਨੁਮਾਇਸ਼ ਲਗੀ ਹੋਈ ਹੈ। ਇੰਗਲੈਂਡ ਦੀਆਂ ਸਾਹਿਤਕ ਹਸਤੀਆਂ ਵਿਚ ਇਕ ਨਾਮ ਹੈ ਡਾ: ਚੰਨਣ ਸਿੰਘ ਚੰਨ ਦਾ। ਇਹਨਾਂ ਨੂੰ ਪੁਰਾਤਨ ਇਤਿਹਾਸਕ ਵਸਤੂਆਂ ਲਭਣ ਅਤੇ ਸਾਂਭਣ ਦਾ ਸ਼ੌਕ ਹੈ ਅਤੇ ਆਪ ਕਲਾਕਾਰ ਹਨ। ਬਹੁਤ ਅਮੁਲਾ ਖਜ਼ਾਨਾ ਇਹਨਾਂ ਕੋਲ ਹੈ। ਇੰਗਲੈਂਡ ਦੇ ਸਮਾਜੀ ਅਤੇ ਸਾਹਿਤਕ ਹਲਕਿਆਂ ਵਿਚ ਡਾ: ਚੰਨ ਦਾ ਵਿਸ਼ੇਸ਼ ਥਾਂ ਹੈ। ਹੋਲੇ ਦੇ ਸਬੰਧ ਵਿਚ ਸਾਹਿਤਕ ਗਤੀਵਿਧੀਆਂ ਵਿਚ ਇਹਨਾਂ ਦਾ ਬਹੁਤ ਯੋਗਦਾਨ ਰਿਹੈ ਹੈ। ਇਹਨਾਂ ਦੇ ਉੱਦਮ ਨਾਲ ਇਕ ਛੋਟੀ ਜਿਹੀ Sikh Heritage ਸਿਖੀ ਵਰਾਸਤ ਦੀ ਨੁਮਾਇਸ਼ ਦਾ ਪਰਬੰਧ ਕੀਤਾ ਗਿਆ ਹੈ। ਇਸ ਵਿਚ ਅਨੇਕਾਂ ਪੁਰਾਤਨ ਪੁਸਤਕਾਂ ਹੱਥ ਲਿਖਤ ਖਰੜੇ ਕਲਮੀ ਚਿਤ੍ਰ, ਆਦਿ ਗ੍ਰੰਥ ਅਤੇ ਜਨਮ ਸਾਖੀਆਂ ਦੇ ਵੱਖ ਵੱਖ ਉਤਾਰੇ ਦਰਸ਼ਨਾਂ ਵਾਸਤੇ ਰੱਖੇ ਗਏ ਹਨ। ਇਹਨਾਂ ਇਤਿਹਾਸਕ ਵਸਤੂਆਂ ਵਿਚ ਇਕ ਕਲਮੀ ਚਿਤ੍ਰ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਹੈ। ਇਕ ਖੁਰਦਬੀਣੀ ਆਦਿ ਗ੍ਰੰਥ ਦੀ ਬੀੜ ਵੀ ਹੈ। ਇਹ ਜੇਬੀ ਸਾਈਜ਼ ਦੇ ਗੁਟਕੇ ਦੇ ਰੂਪ ਜਿੰਨੀ ਸੰਪੂਰਨ ਬੀੜ ਹੈ ਅਤੇ ਅਖਰ ਬਹੁਤ ਬਾਰੀਕ ਹਨ। ਇਕ ਕਾਵਿ ਖਰੜਾ ਅਜਿਤੇ ਰੰਧਾਵੇ ਦੀ ਗੋਸ਼ਟ ਦਾ ਵੀ ਹੈ। ਇਸ ਨੂੰ ਫੋਟੋ ਪ੍ਰਿੰਟ ਰਾਹੀਂ ਛਪਵਾ ਕੇ ਪੁਸਤਕ ਰੂਪ ਵੀ ਦੇ ਦਿਤਾ ਗਿਆ ਹੈ। ਛੇਵੀਂ ਪਾਤਸ਼ਾਹੀ ਦੀ ਇਕ ਜਨਮ ਸਾਖੀ ਹੈ। ਸਿਖ ਇਤਿਹਾਸਕ ਚਿਤ੍ਰਕਾਰੀ ਅਤੇ ਕੰਧ ਚਿਤ੍ਰਾਂ ਦੇ ਨਮੂਨੇ ਵੀ ਪਏ ਹਨ। ਇਤਿਹਾਸਕ ਵਸਤਰਾਂ ਦੀ ਖੋਜ ਕਰ ਕੇ ਸੰਭਾਲ ਕੀਤੀ ਗਈ ਹੈ ਉਹ ਵੀ ਨੁਮਾਇਸ਼ ਵਿਚ ਦਰਸ਼ਨ ਅਰਥ ਪਏ ਹਨ।

ਜਿਸ ਵੇਲੇ ਮੈਂ ਨੁਮਾਇਸ਼ ਵਿਚ ਗਿਆ ਤਾਂ ਓਥੇ ਸ: ਹਰਜਿੰਦਰ ਸਿੰਘ ਕੰਵਲ ਤੇ ਸ: ਖੜਕ ਸਿੰਘ ਭਮਰਾ ਬੈਠੇ ਪੁਸਤਕਾਂ ਅਤੇ ਮੈਗਜ਼ੀਨਾਂ ਦੀ ਵਿਕਰੀ ਕਰ ਰਹੇ ਸਨ। ਕੰਵਲ ਜੀ ਦਾ ਪ੍ਰਦਰਸ਼ਨੀ ਵਿਚ ਬਹੁਤ ਯੋਗ ਦਾਨ ਹੈ ਅਤੇ ਚੰਨ ਕੰਵਲ ਦੀ ਜੋੜੀ ਦਾ ਉਦਮ ਸਰਾਹੁਣੀ ਹੈ।

ਪ੍ਰਦਰਸ਼ਨੀ ਵਿਚ ਨਾਮਧਾਰੀ ਇਤਿਹਾਸ ਨਾਲ ਸਬੰਧਤ ਤਸਵੀਰਾਂ ਵੀ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਜੀਵਨ ਇਤਿਹਾਸ ਸਬੰਧੀ ਵੀ ਅਨੇਕਾਂ ਚਿਤਰ ਹਨ। ਸਮੁਚੇ ਤੌਰ ਤੇ ਇਕ ਸੁਖਾਵਾਂ ਤੇ ਗੌਰਵ ਮਈ ਪ੍ਰਭਾਵ ਦਰਸ਼ਕ ਦੇ ਮਨ ਤੇ ਪੈਂਦਾ ਹੈ।

## ਇਕ ਘਾਟ

ਪਰ ਇਕ ਗਲ ਮਨ 'ਚ ਆਈ ਹੈ। ਨਾਮਧਾਰੀ ਹੋਲੇ ਮਹਲੇ ਦੀ ਪ੍ਰਦਰਸ਼ਨੀ ਵਿਚ ਨਾਮਧਾਰੀਆਂ ਨਾਲ ਸਬੰਧਤ ਪੁਸਤਕਾਂ, ਅਖਬਾਰਾਂ ਰਸਾਲਿਆਂ ਦੀ ਉਕੀ ਅਣਹੋਂਦ ਸੀ। ਸਤਿਜੁਗ, ਯੁਗ ਮਰਿਆਦਾ, ਨਿਰੀਖਿਅਕ, ਵਰਿਆਮ, ਨਵਾਂ ਹਿੰਦੁਸਤਾਨ, 'ਸ਼ਤਾਬਦੀ ਨਿਊਜ਼'ਦੀ ਇਕ ਵੀ ਕਾਪੀ ਪ੍ਰਦਰਸ਼ਨੀ ਵਿਚ ਨਹੀਂ ਸੀ ਲਾਈ ਗਈ। ਇਸ ਦਾ ਕਾਰਨ ਹੋਰ ਨਹੀਂ, ਬਸ ਸਾਹਿਤ ਵਲ ਸਮੁਚੀ ਪਹੁੰਚ ਦੀ ਇਤਿਹਾਸਕ ਘਾਟ ਹੀ ਹੈ। ਡਾਕਟਰ ਚੰਨ ਦਾ ਅਪਣਾ ਉਦਮ ਅਤੇ ਲਗਨ ਬੇਮਿਸਾਲ ਹੈ।

## ਸ਼ਾਮ ਦਾ ਦੀਵਾਨ

ਇਕ ਘੰਟਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਭਾਸ਼ਨ ਸਰਵਨ ਕਰਨ ਬਾਅਦ ਰਾਗੀਆਂ ਦਾ ਕੀਰਤਨ ਸੀ। ਅਜ ਹਰ ਗਲ ਦੀ ਸਿਖਰ ਹੀ ਸੀ। ਪਹਿਲਾਂ ਧਮਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਸ਼ਬਦ ਮਾਘ ਬਤੀਤਿ ਭਏ ਰੁਤ ਫਾਗੁਣ ਪੜਿਆ ਗਾਵਿਆ ਗਿਆ। ਇਸ ਸ਼ਬਦ ਦੇ ਧਮਾਰ ਵਿਚ ਪੜਣ ਦੇ ਵੀ ਕਾਰਨ ਹਨ।

ਇਕ ਤਾਂ ਇਸ ਸ਼ਬਦ ਵਿਚ ਜ਼ਿਕਰ ਹੈ ਕਿ ਮਾਘ ਦਾ ਮਹੀਨਾ ਬਤੀਤ ਹੋ ਗਿਆ ਹੈ ਅਤੇ ਫਾਗਣ ਦੀ ਰੁਤ ਵਿਚ ਹੋਲੀ ਆ ਗਈ ਹੈ। ਬਰਿਜ ਨਿਵਾਸੀ ਸਾਰੇ ਗੀਤ ਗਾ ਰਹੇ ਹਨ ਅਤੇ ਤਾਲ ਵਜਾ ਰਹੇ ਛੋਟੇ ਵਡੇ ਮਰਦ ਔਰਤਾਂ ਇਕ ਦੂਜੇ ਉਤੇ ਗੁਲਾਲ ਛਿੜਕ ਰਹੇ ਹਨ ਅਤੇ ਇਸ ਸਮੇਂ ਕ੍ਰਿਸ਼ਨ ਜੀ ਧਮਾਰ ਖੇਲ ਰਹੇ ਹਨ ਭਾਵ ਧਮਾਰ ਤਾਲ ਉਪਰ ਨਾਚ ਕਰ ਰਹੇ ਹਨ। ਪੂਰਾ ਸ਼ਬਦ ਇਹ ਹੈ।

ਮਾਘ ਬਤੀਤਿ ਭਏ ਰੁਤ ਫਾਗੁਨ
ਆਇ ਗਈ ਸਭ ਖੇਲਤ ਹੋਰੀ,
ਗਾਵਤ ਗੀਤ ਬਜਾਵਤ ਤਾਲ
ਕਹੈ ਮੁਖ ਤੇ ਭਰੂਆ ਮਿਲ ਜੋਰੀ
ਡਾਰਤ ਹੈ ਅਲਿਤਾ ਬਨਿਤਾ
ਫਟਿਕਾ ਸੰਗ ਮਾਰਤ ਬੈਸਨ ਥੋਰੀ
ਖੇਲਤ ਸਿਆਮ ਧਮਾਰ ਅਨੂਪ
ਮਹਾ ਮਿਲਿ ਸੁੰਦਰਿ ਸਾਂਵਲ ਗੋਰੀ

—ਕ੍ਰਿਸ਼ਨਾਵਤਾਰ-ਸ੍ਰੀ ਦਸਮ ਗ੍ਰੰਥ

ਹੁਣ ਧਮਾਰ ਵਿਚ ਹੋਲੀ ਗਾਉਣ ਅਤੇ ਨਚਨ ਦਾ ਰਿਵਾਜ ਨਹੀਂ। ਧਮਾਰ ਚੌਦਾਂ ਮਾਤਰਾਂ ਦਾ ਤਾਲ ਹੈ ਅਤੇ ਬਹੁਤ ਮੁਸ਼ਕਲ ਤਾਲਾਂ ਚੋਂ ਹੈ। ਉਪ੍ਰੋਕਤ ਸ਼ਬਦ ਦੀ ਅੰਤਲੀ ਤੁੱਕ ਨੂੰ ਮੁਖ ਰੱਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਧਮਾਰ ਤਾਲ ਵਿਚ ਇਸ ਸ਼ਬਦ ਨੂੰ ਸੁਰ ਬਧ ਕੀਤਾ। ਅਤੇ ਪੀਲੂ ਵਰਗੇ ਸਮੇਂ ਅਨਕੂਲ ਪ੍ਰਚਲਤ ਰਾਗ ਦਾ ਇਸ ਨੂੰ ਜਾਮਾ ਪਹਿਨਾਇਆ। ਇਹ ਬੰਦਸ਼ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਮਹਾਨ ਦੇਣ ਹੈ ਅਤੇ ਦੇਸ਼ ਦੇ ਵੱਡੇ ਵੱਡੇ ਸੰਗੀਤਕਾਰ ਇਸ ਤੋਂ ਵਾਕਫ ਹਨ। ਸੰਨ ੧੯੭੮ ਵਿਚ ਬੰਬਈ ਸੰਗੀਤ ਸੰਮੇਲਨ ਵਿਚ ਦੇਸ਼ ਦੇ ਸਿਖਰ ਦੇ ਨ੍ਰਿਤਕਾਰ ਪੰਡਿਤ ਬਿਰਜੂ ਮਹਾਰਾਜ ਨੂੰ ਇਸ ਬੰਦਸ਼ ਤੇ ਧਮਾਰ ਨਚਣ ਵਾਸਤੇ ਕਿਹਾ ਗਿਆ ਸੀ।...

ਨੌਜਵਾਨ ਨਾਮਧਾਰੀ ਸੰਗੀਤਕਾਰਾਂ ਅਤੇ ਰਾਗੀਆਂ ਨੇ ਇਸ ਬੰਦਸ਼ ਦੀ ਸਾਧਨਾ ਚੰਗੀ ਤਰ੍ਹਾਂ ਕੀਤੀ ਹੈ ਅਤੇ ਅਜ ਜਦੋਂ ਉਹਨਾਂ ਇਹ ਸ਼ਬਦ ਗਾਵਿਆ ਅਤੇ ਨਾਲ ਸਰੋਦ ਸਿਤਾਰ, ਤਾਰ ਸ਼ਹਿਨਾਈ ਅਤੇ ਪਖਾਵਜ ਵਰਗੇ ਸਾਜ਼ਾਂ ਦੀ ਮਿਲਵੀਂ ਅਤੇ ਯੋਗ ਸੰਗਤ ਹੋਈ ਤਾਂ ਦਵਾਪਰ ਜੁੱਗ ਦੀਆਂ ਹੋਲੀਆਂ ਦਾ ਸਮਾਂ ਰੂਪਮਾਨ ਹੋ ਗਿਆ। ਉਸ ਸਮੇਂ ਦਾ ਵਰਨਣ ਅਕੱਥ ਕਥਾ ਹੀ ਹੈ।

ਇਸ ਸ਼ਬਦ ਦੀ ਸਮਾਪਤੀ ਬਾਦ ਰਾਗੀਆਂ ਦੀ ਇਕ ਮਿਲਵੀਂ ਹੂਕ ਨਿਕਲੀ ਅਤੇ ਗੁਰੂ ਤੇਗ ਤੇਗ ਬਹਾਦਰ ਜੀ ਦੀ ਬਾਣੀ ਦਾ ਸਲੋਕ

"ਬਿਖਿਅਨ ਸਿਉ ਕਾਹੇ ਰਚਿਓ"
ਨਿਮਖ ਨ ਹੋਹਿ ਉਦਾਸੁ

ਰਾਗ ਬਿਹਾਗ ਦੀਆਂ ਸੁਰਾਂ ਵਿਚ ਗੂੰਜ ਉਠਿਆ ਅਤੇ ਹਰ ਸ੍ਰੋਤੇ ਦੇ ਮਨ ਅੰਤਰ ਵਿਚ ਇਹ ਹੀ ਪ੍ਰਸ਼ਨ ਸੀ :

ਬਿਖਿਅਨ ਸਿਓ ਕਾਹੇ ਰਚਿਓ

## ਬਾਕੀ ਸੰਗੀਤ ਦਰਬਾਰ

ਕੀਰਤਨ ਬਾਅਦ ਕਲ ਦੇ ਸੰਗੀਤ ਵਿਚ ਸਮੇਂ ਦੀ ਘਾਟ ਸਨਮੁਖ ਭਾਗ ਨਾ ਲੈ ਸਕੇ ਕਲਾਕਾਰਾਂ ਨੇ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ।

## ਬਲਜੀਤ ਸਿੰਘ

ਪਹਿਲਾਂ ਸਤਿਗੁਰੂ ਜੀ ਦੇ ਬੜੇ ਪਿਆਰੇ ਕਲਾਕਾਰ

ਨੌਜਵਾਨ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਸਾਜ਼ ਤੇ ਪੂਰੀਆ ਧਨਾਸਰੀ ਵਜਾਇਆ। ਬਲਜੀਤ ਸਿੰਘ ਦਾ ਪਰੀਚੈ ਪਾਠਕ ਬਹੁਤ ਵਾਰ ਪੜ੍ਹ ਚੁੱਕੇ ਹਨ ਜੋ ਕਿ ਭਾਰਤੀ ਰੇਡੀਓ ਮੁਕਾਬਲੇ ਦਾ ਪਿਛਲੇ ਸਾਲ ਦਾ ਜੇਤੂ ਹੈ। ਬਲਜੀਤ ਦੀਆਂ ਉਂਗਲਾਂ ਵਿਚੋਂ ਤਾਰਾਂ ਦੇ ਸਪਰਸ਼ ਨਾਲ ਸੁਰਾਂ ਇਸ਼ਾਰਿਆਂ ਵਾਂਗ ਨਿਕਲਦੀਆਂ ਹਨ। ਇਸ ਮਨਮੋਹਕ ਪ੍ਰੋਗਰਾਮ ਵਿਚ ਤਬਲਾ ਸੁਖਵਿੰਦਰ ਸਿੰਘ ਪਿੰਕੀ ਨੇ ਵਜਾਇਆ।.

### ਗੁਰਦੇਵ ਸਿੰਘ

ਅੰਤ ਤੇ ਗੁਰਦੇਵ ਸਿੰਘ ਨੇ ਰਾਗ ਦੁਰਗਾ ਦਵਾਰਾ ਸਰੋਦ ਵਾਦਨ ਪੇਸ਼ ਕੀਤਾ। ਗੁਰਦੇਵ ਸਿੰਘ ਸੰਗੀਤ ਜਗਤ ਵਿਚ ਮਸ਼ਹੂਰ ਨਾਮ ਹੈ ਅਤੇ ਇੰਗਲੈਂਡ ਵਿਚ ਅਗੇ ਵੀ ਸਫਲ ਪ੍ਰੋਗਰਾਮਾਂ ਕਰਕੇ ਨਾਮਣਾ ਖਟ ਚੁਕਿਆ ਹੈ। ਉਸਨੇ ਰਾਗ ਦੁਰਗਾ ਨੂੰ ਕਮਾਲ ਦੀ ਪਰਬੀਨਤਾ ਨਾਲ ਰੂਪਮਾਨ ਕੀਤਾ।

### ਸੁਖਬੀਰ ਸਿੰਘ ਗੁਲਾਟੀ ਦਾ ਵਖਿਆਨ

ਦਿਲੀ ਯੂਨੀਵਰਸਟੀ ਵਿਚ ਪੰਜਾਬੀ ਦੇ ਅਧਿਆਪਕ ਪ੍ਰੋ: ਸੁਖਬੀਰ ਸਿੰਘ ਗੁਲਾਟੀ ਉਚੇਚੇ ਇਸ ਹੋਲਾ ਸਮਾਗਮ ਤੇ ਬੁਲਾਏ ਗਏ ਸਨ। ਸ਼ਹਿਦ ਮਿਠੇ ਬੋਲਾਂ ਨਾਲ ਸਿੱਖੀ ਰਹਿਤ ਮਰਿਆਦਾ ਉਤੇ ਉਹਨਾਂ ਇਕ ਭਾਵ ਭਿੰਨਾ ਵਖਿਆਨ ਕੀਤਾ। ਜਿਸ ਵਿਚ ਉਹਨਾਂ ਇਤਿਹਾਸਕ, ਸਿਧਾਂਤਕ ਅਤੇ ਅਮਲੀ ਪ੍ਰਮਾਨਾਂ ਰਾਹੀਂ ਸਿਖੀ ਰਹਿਤ ਮਰਿਆਦਾ ਦੇ ਸਰੂਪ ਨੂੰ ਉਜਾਗਰ ਕੀਤਾ।

### ਕਵੀ ਦਰਬਾਰ

ਰਾਤ ਨੂੰ ਇਕ ਕਵੀ ਦਰਬਾਰ ਹੋਇਆ ਜਿਸ ਵਿਚ ਸਮੂਚੇ ਯੂ. ਕੇ. ਚੋਂ ਆਏ ਸਟੇਜ ਦੇ ਧਨੀ ਕਵੀਆਂ ਨੇ ਭਾਗ ਲਿਆ। ਭਾਰਤ ਚੋਂ ਗਏ ਮਹੰਤ ਆਤਮਾ ਸਿੰਘ ਜੀ ਸਨਖਤ੍ਰਵੀ ਦੀ ਕਵਿਤਾ ਨਾਲ ਪ੍ਰੋਗਰਾਮ ਆਰੰਭ ਹੋਇਆ। ਸ: ਚੰਨਣ ਸਿੰਘ ਚਮਨ, ਪ੍ਰੀਤਮ ਸਿੰਘ ਕਵੀ, ਮਨਜੀਤ ਕਮਲਾ, ਹਰਬੰਸ ਸਿੰਘ ਘੁਲਾ (ਗੀਤ), ਭੂਮਣ ਸਿੰਘ ਕਮਲ, ਬਸੰਤ ਸਿੰਘ ਬਸੰਤ, ਡਾ: ਚੰਨਣ ਸਿੰਘ ਚੰਨ ਕਵੈਂਟਰੀ, ਸੋਹਨ ਸਿੰਘ ਅਨਪੜ੍ਹ ਵੁਲਵਰਹੈਂਪਟਨ, ਬਲਹਾਰ ਸਿੰਘ ਰੰਧਾਵਾ (ਲੰਦਨ), ਅਵਤਾਰ ਸਿੰਘ ਅਰਪਣ ਬਰਮਿੰਘਮ, ਮਖਣ ਸਿੰਘ ਮਰਗਿੰਦ ਲੰਡਨ, ਰਣਜੀਤ ਸਿੰਘ ਰਾਣਾ ਬਰ-ਮਿੰਘਮ, ਕਿਰਪਾਲ ਸਿੰਘ ਭਮਰਾ, ਮਾਹੀ ਜੀ, ਗੁਰਚਰਨ ਸਿੰਘ ਲੋਟੇ ਅਤੇ ਜਸਪਾਲ ਸਿੰਘ ਝੀਤਾ ਆਦਿਕ ਕਵੀਆਂ ਨੇ ਆਪਣੀਆਂ ਕਵਿਤਾਵਾਂ ਰਾਹੀਂ ਹੋਲਾ ਸਮਾਗਮ ਵਿਚ ਇਕ ਅਨੋਖਾ ਰੰਗ ਭਰ ਦਿਤਾ।

### ਅੰਤਮ ਦਿਨ

੨੩ ਅਪਰੈਲ ਦਾ ਦਿਨ ਹੋਲਾ ਸਮਾਗਮ ਦਾ ਅੰਤਮ ਦਿਨ ਸੀ। ਅੱਜ ਸਵੇਰ ਦੇ ਕੀਰਤਨ ਵ ਸਤੇ ਦੋਵੇਂ ਸਟੇਜ਼ ਸਾਂਝੇ ਕਰਕੇ ਇਕ ਵੱਡਾ ਮੰਚ ਬਣਾ ਦਿਤਾ ਗਿਆ ਸੀ। ਦੀਵਾਨ ਹਾਲ ਦੇ ਮਧ ਵਿਚ ਪਰਦੇ ਕਰਕੇ ਇਕ ਵੇਦੀ ਗੱਡੀ ਹੋਈ ਸੀ ਜਿਸ ਵਿਚ ਸਤ ਰਹਿਤ ਮਰਿਆਦਾ ਵਾਲੇ ਸੋਧੀ ਸਿੰਘ ਹਵਨ ਦੀਆਂ ਬਾਣੀਆਂ ਦਾ ਪਾਠ ਕਰ ਰਹੇ ਸਨ ਅਤੇ ਦਰਮਿਆਨ ਹਵਨ ਦੀ ਜਵਾਲਾ ਸਾਮਗਰੀ ਅਤੇ ਸ਼ੁਧ ਦੇਸੀ ਘਿਓ ਦੀ ਸੁਗੰਧੀ ਖਿਲਾਰ ਰਹੀ ਸੀ। ਸਟੇਜ ਤੇ ਅੱਜ ਵਾਰੇ ਦਾ ਕੀਰਤਨ ਸੀ। ਜਿਵੇਂ ਹੋਲੀ ਦਾ ਪੁਲਿੰਗ ਹੋਲਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਇਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਤੋਂ ਆਸਾ ਦੀ ਵਾਰ ਦਾ ਪੁਲਿੰਗ ਰੂਪ 'ਵਾਰਾ' ਪ੍ਰਚਲਤ ਹੋਇਆ ਹੈ। ਇਹ ਵਾਰਾ ਵੀ ਅਸਲ ਵਿਚ ਆਸਾ ਦੀ ਵਾਰ ਹੀ ਹੁੰਦੀ ਹੈ ਖਸ ਫਰਕ ਸਰਫ ਏਨਾ ਹੁੰਦਾ ਹੈ ਕਿ ਰਾਗੀਆਂ ਅਤੇ ਤਬਲੇ ਦੀ ਥਾਂ ਢੋਲਕੀਆਂ ਛੈਣਿਆਂ ਵਾਲੇ ਹੁੰਦੇ ਹਨ। ਗੂੜ੍ਹ ਰਾਗ ਦੀ ਥਾਂ ਸਰਲ ਰਾਗਾਂ ਅਤੇ ਰੀਤਾਂ ਹੁੰਦੀਆਂ ਹਨ। ਰਾਗੀਆਂ ਦੀ ਸੁਰ ਦਾ ਸ਼ੜਜ ਪਹਿਲੇ ਦੂਜੇ ਕਾਲੇ ਤੇ ਹੁੰਦਾ ਹੈ। ਵਾਰੇ ਵਾਲਿਆਂ ਦਾ ਚੌਥੇ ਤੋਂ ਉਪਰ ਹੀ ਉਪਰ। ਕੀਰਤਨ ਕਰਨ ਵਾਲਿਆਂ ਦੀ ਗਿਣਤੀ ਵੀ ਦੋ ਵਡੇ ਸਟੇਜਾਂ ਜਿੰਨੀ ਹੁੰਦੀ ਹੈ।

ਇਕ ਸਮੇਂ ਬਲਜੀਤ ਸਿੰਘ ਨੇ ਭੈਰਵੀ ਵਜਾਉਂਦਿਆਂ ਤਾਰ ਸ਼ਹਿਨਾਈ ਤੇ ਹੀਰ ਦੀ ਧੁਨ ਬਹੁਤ ਸੁਰ ਵਿਚ ਵਜਾਈ। ਅਗਲੇ ਦਿਨ ਉਸ ਅਗੇ ਇਕ ਚਿਟ ਉਪਰੋਂ ਆਈ ਪਈ ਸੀ 'ਅੱਜ ਰਾਂਝਾ ਦੀ ਧੁਣ ਸੁਣਾਓ।' ਮੈਂ ਹੈਰਾਨ ਸੀ ਕਿ ਇਹ ਰਾਂਝੇ ਦੀ ਧੁਨ ਕਿਹੜੀ ਹੋਈ। ਕਲਾਕਾਰ ਨੇ ਫਿਰ ਸਾਜ਼ ਫੜਿਆ ਗਜ਼ ਤਾਰਾਂ ਤੇ ਫੇਰਿਆ ਅਤੇ ਪੋਟਿਆਂ ਦੇ ਦਬਾਅ ਨਾਲ ਜੋ ਧੁਨ ਵਜਾਈ ਉਹ ਅਸਲ ਵਿਚ ਕਲ ਵਾਲੀ ਪ੍ਰਚਲਤ ਧੁਨ ਹੀਰ ਦੀ ਹੀ ਸੀ। ਕਿਉਂਕਿ ਹੀਰ ਅਤੇ ਰਾਂਝਾ ਦੀ ਕਹਾਣੀ ਸਾਂਝੀ ਹੈ ਇਸ ਵਾਸਤੇ ਦੋਹਾਂ ਦੀ ਧੁਨ ਵੀ ਇਕ ਹੀ ਹੈ।

ਇਵੇਂ ਹੀ ਵਾਰ ਅਤੇ ਵਾਰਾ, ਆਸਾ ਦੀ ਵਾਰ ਦਾ ਕੀਰਤਨ ਹੀ ਹੈ।

ਜਥੇਦਾਰ ਗਿਆਨ ਸਿੰਘ ਵਾਰੇ ਦੀਆਂ ਉਚੀਆਂ ਸੁਰਾਂ ਉਚਾਰਨ ਵਾਸਤੇ ਸਸ਼ੋਭਿਤ ਸਨ। ਦੂਸਰੇ ਪਾਸੇ ਪ੍ਰੀਤਮ ਸਿੰਘ ਡਬਈ ਵਾਲੇ ਬੈਠੇ ਸਨ। ਵਿਚ ਹਰਭਜਨ ਸਿੰਘ ਜੀ ਹਾਰਮੋਨੀਅਮ ਦੀਆਂ ਰੀਤਾਂ ਵਜਾਉਣ ਵਾਸਤੇ ਉਪਸਥਿਤ ਸਨ ਦਾਨ ਸਿੰਘ ਜੀ ਮਧਮ ਤੀਬਰ ਥਾਪਾਂ ਅਤੇ ਸਥਿਰ ਲੈਅਕਾਰੀ ਵਾਸਤੇ ਢੋਲਕ ਨਾਲ ਹਾਜ਼ਰ ਸਨ। ਜਥੇਦਾਰ ਸੂਬਾ ਸੇਵਾ ਸਿੰਘ, ਸੂਬਾ ਰੇਸ਼ਮ ਸਿੰਘ ਅਤੇ ਸਥਾਨਕ ਜਥਾ ਵੀ

ਹਾਜ਼ਰ ਸੀ । ਇਕ ਪਾਸੇ ਰਾਗੀ ਹਰਬੰਸ ਸਿੰਘ ਵੀ ਆ ਬੈਠੇ । ਫੇਰ ਬਾਕੀ ਰਾਗੀਆਂ ਦਾ ਜਥਾ ਵੀ ਆ ਸ਼ਸ਼ੋਭਤ ਹੋਇਆ । ਬਲਜੀਤ ਸਿੰਘ ਤਾਰ ਸ਼ਹਿਨਾਈ ਸਹਿਤ, ਗੁਰਦੇਵ ਸਿੰਘ ਸਰੋਦ ਨਾਲ ਅਵਤਾਰ ਸਿੰਘ-ਸੁਖਵਿੰਦਰ ਸਿੰਘ ਪਿੰਕੀ ਤਬਲਿਆਂ ਦੀਆਂ ਜੋੜੀਆਂ ਨਾਲ । ਸਤਿਗੁਰੂ ਜੀ ਦੇ ਅਪਣੇ ਪਾਸ ਦਿਲਰੁਬਾ ਸਾਜ਼ ਸੀ । ਇਸ ਪ੍ਰਕਾਰ ਇਹ ਅੰਤਰਾਸ਼ਟਰੀ ਅਤੇ ਅੰਤਰਸਾਜ਼ੀ ਵਾਰੇ ਦਾ ਕੀਰਤਨ ਸੀ । ਪਹਿਲਾਂ ਤਾਂ ਜਥੇਦਾਰ ਗਿਆਨ ਸਿੰਘ-ਜਥੇਦਾਰ ਪ੍ਰੀਤਮ ਸਿੰਘ ਜੀ ਗਗਨ ਭੇਦੀ ਸੁਰਾਂ ਨਾਲ ਕੀਰਤਨ ਕਰਦੇ ਰਹੇ ਬਾਅਦ ਵਿਚ ਸਤਿਗੁਰੂ ਜੀ ਨੇ ਅਗਵਾਈ ਕੀਤੀ ਤਾਂ ਤੰਤੀ ਸਾਜ਼ਾਂ ਅਤੇ ਛੈਣਿਆਂ ਢੋਲਕਾਂ ਦੀ ਯੁਗਲਬੰਦੀ ਦੀ ਵਾਰ ਹੋ ਗਈ । ਸਤਿਗੁਰੂ ਜੀ ਦੇ ਕੰਠ ਵਿਚੋਂ ਮਧੁਰਾੜੀ ਬਾਣੀ ਦਾ ਉਚਾਰਨ ਹੋਇਆ । ਆਸਾ ਦੀਆਂ ਸੁਰਾਂ ਵਿਚ ਬਹੁਤ ਹੀ ਠਹਿਰਾਓ ਵਾਲੀ ਲੈਅ ਨਾਲ ਸ਼ਬਦ ਦੀ ਗੂੰਜ ਉਠੀ—

ਮਨਿ ਵਜੀਆ ਵਾਧਾਈਆ
ਸਤਿਗੁਰੁ ਤ ਪਾਇਆ ਸਹਜ ਸੇਤੀ
ਮਨ ਵਜੀਆ

ਹਰੀ ਕੇਰੇ ਰਾਗ ਰਤਨ ਭਰਪੂਰ ਸ਼ਬਦ ਦੇ ਅੰਤਰੇ ਤੇ ਮਸਤੀ ਦਾ ਉਹ ਆਲਮ ਤਾਰੀ ਹੋਇਆ ਕਿ ਕਨੇਡੀਅਨ ਮਸਤਾਨੇ ਰੇਸ਼ਮ ਸਿੰਘ ਤੋਂ ਜ਼ਬਤ ਜ਼ਬਤ ਵਿਚ ਨਾ ਰਿਹਾ ਗਿਆ ਤੇ ਕੂਕ ਮਾਰ ਕੇ ਨਚਣ ਲਗ ਪਿਆ ।

ਵਾਰੇ ਦਾ ਕੀਰਤਨ ਸਮਾਪਤੀ ਵਲ ਹੌਲੀ ਹੌਲੀ ਜਾ ਰਿਹਾ ਸੀ ਅਤੇ ਨਾਲੋ ਨਾਲ ਹੀ ਮਹਾਂ ਸਮਾਗਮ ਦੇ ਭੋਗ ਦਾ ਸਮਾਂ ਨੇੜੇ ਆ ਰਿਹਾ ਸੀ—ਇਹਨਾਂ ਰੌਣਕਾਂ ਦੀ ਸਮਾਪਤੀ ਹੋ ਜਾਣੀ ਹੈ । ਸਤਿਗੁਰੂ ਜੀ ਨੇ ਵੀਡੀਓ ਲਾਈਟਾਂ ਅਤੇ ਦੂਸਰੀਆਂ ਰੋਸ਼ਨੀਆਂ ਬੰਦ ਕਰਾ ਦਿਤੀਆਂ ਸਨ ਅਤੇ ਨਰੋਲ ਸ਼ਬਦ ਦੀ ਧੁਨੀ ਦਾ ਹੀ ਆਨੰਦ ਲਿਆ ਜਾ ਰਿਹਾ ਸੀ । ਅੰਤਲਾ ਸ਼ਬਦ 'ਤੁਮ ਘਰਿ ਆਵਹੁ ਮੇਰੇ ਮੀਤ' ਪੜ੍ਹਿਆ ਤਾਂ ਕਿੰਨਾ ਚਿਰ ਸਤਿਗੁਰੂ ਜੀ ਦੇ ਦਿਲਰੁਬਾ ਸਾਜ਼, ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਅਤੇ ਗੁਰਦੇਵ ਸਿੰਘ ਦੀ ਸਰੋਦ ਤੇ ਯੁਗਲਬੰਦੀ ਚਲਦੀ ਰਹੀ ਨਾਲ ਵੰਨ ਸੁਵੰਨੇ ਤਾਲ ਦੇਣ ਲਈ ਅਵਤਾਰ ਸਿੰਘ ਸੁਖਵਿੰਦਰ ਸਿੰਘ ਸਨ । ਵਾਰੇ ਦੀ ਸਮਾਪਤੀ ਦੇ ਨਾਲ ਹੀ ਹਵਨ ਕੁੰਢ ਦੁਆਲਿਓਂ ਪਰਦਾ ਹਟਾਇਆ ਗਿਆ । ਗੁਰੂ ਗ੍ਰੰਥ ਸਾਹਿਬ ਤੋਂ ਲਾਵਾਂ ਦਾ ਉਚਾਰਨ ਹੋਇਆ । ਛੇ ਨੌਜਵਾਨ ਨਾਮਧਾਰੀ ਜੋੜਿਆਂ ਨੇ ਹਵਨ ਦੁਆਲੇ ਚਾਰ ਲਾਵਾਂ ਲਈਆਂ ਅਤੇ ਗ੍ਰਹਿਸਥ ਮਾਰਗ ਵਿਚ ਪਰਵੇਸ਼ ਕਰ ਗਏ ।

ਹਣ ਅੰਤਾਂ ਦਾ ਕਰੁਣਾਮਈ ਵਾਤਾਵਰਨ ਸੀ ਅਜਿਹਾ ਭਾਰਤ ਵਿਚ ਨਹੀਂ ਹੁੰਦਾ । ਬਿਲਕੁਲ ਖਾਮੋਸ਼ੀ ਸੀ । ਸਮਾਗਮ ਨਿਖੜਣ ਦਾ ਭਾਵ ਮਨਾਂ ਤੇ ਹਾਵੀ ਸੀ । ਇਤਿਹਾਸ ਵਿਚ ਅਪਣੀ ਕਿਸਮ ਦਾ ਹੀ ਸਮਾਗਮ ਲਗ ਭਗ ਸਮਾਪਤ ਹੋਣ ਵਾਲਾ ਸੀ । ਇਸ ਵੇਲੇ ਨਾ ਸੰਗਤ ਵਲੋਂ ਅਤੇ ਨਾ ਹੀ ਸਤਿਗੁਰੂ ਜੀ ਵਲੋਂ ਕਿਸੇ ਪ੍ਰਕਾਰ ਦਾ ਬਚਨ ਹੋ ਰਿਹਾ ਸੀ । ਏਸੇ ਮੂਕ ਵਾਤਾਵਰਨ ਵਿਚ ਹੀ ਸਤਿਗੁਰੂ ਜੀ ਦੀ ਸੇਵਾ ਵਿਚ ਹੋਲਾ ਕਮੇਟੀ ਵਲੋਂ ਮਾਨ ਪੱਤਰ ਪੇਸ਼ ਕੀਤਾ ਗਿਆ । ਇਕ ਤਸਵੀਰ ਪੇਸ਼ ਕੀਤੀ ਗਈ । ਸਮੁਚੇ ਯੂ.ਕੇ. ਦੀ ਹੋਲਾ ਕਮੇਟੀ ਦੇ ਮੈਂਬਰ ਸਤਿਗੁਰੂ ਜੀ ਦੀ ਸੇਵਾ ਵਿਚ ਤਿਲ ਫੁਲ ਲੈਕੇ ਹਾਜ਼ਰ ਹੋਏ । ਇਸ ਸਮੇਂ ੭੯ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਪਾਠਾਂ ਦੇ ਭੋਗ ਪਾਏ ਗਏ ਅਤੇ ਦੋ ਸ੍ਰੀਦਸਮ ਗ੍ਰੰਥ ਸਾਹਿਬ ਦੇ। ਹੋਲੇ ਦੀ ਸਮਾਪਤੀ ਦੀ ਅਰਦਾਸ ਹੋਈ ਅਤੇ ਜ਼ੈਕਾਰਾ ਛੱਡਿਆ ਗਿਆ ।

ਸਤਿਗੁਰੂ ਜੀ ਨੇ ਬਹਤ ਸੰਖੇਪ ਸ਼ਬਦਾਂ ਵਿਚ ਆਸ਼ੀਰਵਾਦ ਦਿਤੀ । ਮੁੜ ਨਾਮ ਸਿਮਰਨ ਅਤੇ ਬਾਣੀ ਪੜ੍ਹਨ ਦਾ ਆਗ੍ਰਿਹ ਕੀਤਾ ।

ਯੂ.ਕੇ. ਹੋਲੇ ਦੀ ਵਿਧੀਵਤ ਸਮਾਪਤੀ ਹੋ ਗਈ । ਪਰ ਸਤਿਗੁਰੂ ਜੀ ਯੂ.ਕੇ. ਵਿਚ ਠਹਿਰਣਗੇ ਇਚ ਵਾਸਤੇ ਮੇਲਾ ਨਿਰੰਤਰ ਰਹੇਗਾ ।

**ਲੰਗਰ**—ਹੋਲੇ ਦਾ ਲੰਗਰ ਸਾਰਾ ਦਿਨ ਚਲਦਾ ਰਹਿੰਦਾ ਸੀ । ਇਕ ਵਡਾ ਹਾਲ ਲੰਗਰ ਤਿਆਰ ਕਰਨ ਵਾਸਤੇ ਅਤੇ ਬਹੁਤ ਵਡਾ ਹਾਲ ਲੰਗਰ ਛਕਾਉਣ ਵਾਸਤੇ ਸੀ । ਜਿਵੇਂ ਅਗੇ ਲਿਖਿਆ ਹੈ ਕਿ ਸਭ ਪਦਾਰਥ ਪ੍ਰਾਪਤ ਸਨ । ਮਖਣ, ਦੁਧ, ਫਲ—ਸੇਬ, ਕੇਲਾ, ਅੰਗੂਰ, ਫਰੂਟ ਜੂਸ; ਸ਼ਰਬਤ ਦੇ ਭੰਡਾਰ ਭਰੇ ਰਹਿੰਦੇ ਸਨ । ਇਸ ਪਦਾਰਥ ਵਿਚ ਸੰਗਤਾਂ ਨੇ ਲੋੜ ਤੋਂ ਵਧ ਭੰਡਾਰੇ ਰਖੇ ਹੋਏ ਸਨ । ਇਥੇ ਅਕਸਰ ਪੀਣ ਵਾਸਤੇ ਫਰਿਜ ਲਗੀਆਂ ਠੰਡੀਆਂ ਵਸਤੂਆਂ ਹੁੰਦੀਆਂ ਜੋ ਕਿ ਆਮ ਰਵਾਜ ਹੈ । ਜੇ ਦੁਧ ਗਰਮ ਚਾਹੀਦਾ ਹੈ ਤਾਂ ਵੀ ਉਹ ਵੀ ਉਸੇ ਵੇਲੇ ਉਪਲਭਦ ਹੁੰਦਾ । ਸਾਰਾ ਲੰਗਰ ਮਸ਼ੀਨੀ ਜੰਤਰਾਂ ਰਾਹੀਂ ਗੈਸ ਜਾਂ ਬਿਜਲੀ ਰਾਹੀਂ ਤਿਆਰ ਹੁੰਦਾ । ਮਾਈਆਂ ਬੀਬੀਆਂ ਦਾ ਲੰਗਰ ਤਿਆਰ ਕਰਨ ਵਿਚ ਵਿਸ਼ੇਸ਼ ਯੋਗਦਾਨ ਸੀ ਜੋ ਕਿ ਸਾਰਾ ਸਾਰਾ ਦਿਨ ਚੁਲ੍ਹਿਆਂ ਤੇ ਖੜੀਆਂ ਪਰਸ਼ਾਦੇ ਸੇਕਦੀਆਂ ਰਹਿੰਦੀਆਂ ।

ਸਿੰਘਾਂ ਦਾ ਸਹਿਯੋਗ ਵੀ ਬਹੁਤ ਸੀ ਜੋ ਕਿ ਲੰਗਰ ਤਿਆਰ ਕਰਨ ਅਤੇ ਸਾਮਗਰੀ ਦੀ ਪ੍ਰਾਪਤੀ ਅਤੇ ਵਰਤਾਉਣ ਦੀ ਸੇਵਾ ਕਰਦੇ। ਲੰਗਰ ਵਿਚ ਕੜਾਹ ਪ੍ਰਸ਼ਾਦ, ਖੀਰ, ਦੇਸੀ ਘਿਓ ਦੇ ਲੱਡੂ, ਚੌਲਾਂ ਦੇ ਪਲਾਅ, ਸਬਜ਼ੀਆਂ, ਦਾਲਾਂ, ਦਹੀਂ, ਸਲਾਦ ਆਦਿ ਵੱਖ ਵੱਖ ਸਮਿਆਂ ਤੇ ਵਰਤਾਏ ਜਾਂਦੇ ਅਤੇ ਕੋਈ ਸੰਕੋਚ ਜਾਂ ਕਿਰਸ ਨਾ ਕੀਤੀ ਜਾਂਦੀ, ਇਥੇ ਇਹ ਰਿਵਾਜ ਸੀ ਕਿ ਲੰਗਰ ਵਾਸਤੇ ਵਿਸ਼ੇਸ਼ ਪਲਾਸਟਕੀ ਕਾਗਜ਼ ਦੀਆਂ ਬਣੀਆਂ ਥਾਲੀਆਂ ਗਲਾਸ ਦਿਤੇ ਜਾਂਦੇ। ਥਾਲੀਆਂ ਵਿਚ ਡੂੰਘ ਕਰਕੇ ਕੌਲੀਆਂ ਦਾ ਕੰਮ ਲਿਆ ਜਾਂਦਾ ਨਾਲ ਹੀ ਪਲਾਸਟਿਕ ਦੇ ਚਮਚੇ ਦਿਤੇ ਜਾਂਦੇ। ਗਲਾਸ ਵੀ ਇਸੇ ਤਰ੍ਹਾਂ ਅਰਥਾਤ ਪਲਾਸਟਿਕ ਦੇ ਹੁੰਦੇ ਜਿਨ੍ਹਾਂ ਵਿਚ ਅਕਸਰ ਪੀਣ ਵਾਸਤੇ ਫਲਾਂ ਦਾ ਰਸ ਹੀ ਹੁੰਦਾ। ਪਾਣੀ ਤਾਂ ਲੋਕ ਘਟ ਹੀ ਪੀਂਦੇ। ਇਹ ਥਾਲੀ ਗਲਾਸ ਚਿਮਚੇ ਬਾਅਦ ਵਿਚ ਵਰਤਨ ਦੇ ਕੰਮ ਨਹੀਂ ਸਨ ਆਉਂਦੇ ਸਗੋਂ ਇਕ ਵੱਡੇ ਪਲਾਸਟਕ ਦੇ ਬੋਰੇ ਵਿਚ ਰੱਖ ਦਿਤੇ ਜਾਂਦੇ ਅਤੇ ਜੋ ਸਫਾਈ ਵਾਲੇ ਚੁਕ ਕੇ ਲੈ ਜਾਂਦੇ। ਹਰ ਵਾਰ ਨਵੀਂ ਥਾਲੀ ਅਤੇ ਨਵੇਂ ਚਿਮਚੇ ਹੀ ਦਿਤੇ ਜਾਂਦੇ। ਲੰਗਰ ਨੌਜਵਾਨ ਵਰਤਾਉਂਦੇ ਸਨ।

ਯੂ. ਕੇ. ਵਿਚ ਕਈ ਨੌਜਵਾਨ ਜਨਮ ਤੋਂ ਹੀ ਰਹਿ ਰਹੇ ਹਨ ਅਤੇ ਪੰਜਾਬੀ ਬੋਲੀ ਬਹੁਤ ਘਟ ਸਮਝਦੇ ਹਨ। ਕਈ ਵਾਰ ਬੜੀਆਂ ਦਿਲਚਸਪ ਗਲਾਂ ਵੀ ਹੋ ਜਾਂਦੀਆਂ। ਇਕ ਬਹੁਤ ਖ਼ੂਬਸੂਰਤ ਨੌਜਵਾਨ ਲੰਗਰ ਵਰਤਾ ਰਿਹਾ ਸੀ। ਉਸ ਨੂੰ ਕਿਹਾ ਗਿਆ ਕਿ ਗੰਢਾ ਲਿਆ ਦਿਓ, ਉਹ ਚੱਕਰ ਲਾ ਕੇ ਆ ਗਿਆ। ਮੂੰਹੋਂ ਕੁਝ ਨਾ ਬੋਲਿਆ ਉਸ ਦੀ ਹੈਰਾਨੀ ਤੋਂ ਅੰਦਾਜ਼ਾ ਲਾਇਆ ਗਿਆ ਕਿ ਇਹ ਕੁਝ ਸਮਝਿਆ ਨਹੀਂ। ਫਿਰ ਕਿਹਾ ਪਿਆਜ਼ ਲਿਆ। ਉਹ ਕੋਈ ਹੋਰ ਚੀਜ਼ ਫੜ ਲਿਆਇਆ। ਫੇਰ ਹੱਥ ਦੀਆਂ ਮੁਠੀਆਂ ਨਾਲ ਪਿਆਜ਼ ਤੋੜਨ ਦਾ ਇਸ਼ਾਰਾ ਕੀਤਾ ਗਿਆ ਉਸ ਹਥ ਨਾਲ ਜਵਾਬੀ ਇਸ਼ਾਰਾ ਕੀਤਾ ਕਿ ਕੋਈ ਸਮਝ ਨਹੀਂ ਆਈ। ਮੈਂ ਸਾਹਮਣੇ ਬੈਠੀ ਬੀਬੀ ਚਰਨਜੀਤ ਕੌਰ(ਸਪਤਨੀ ਸ:ਅਜੀਤ ਸਿੰਘ ਆਰਕੀਟੈਕਟ) ਨੂੰ ਕਿਹਾ ਕਿ ਇਸ ਨੂੰ ਆਪਣੀ ਬੋਲੀ ਵਿਚ ਸਮਝਾਓ। ਉਹਨਾਂ ਕਿਹਾ ''ਅਨੀਅਨ-ਅਨੀਅਨ'' ਨੌਜਵਾਨ ਨੇ ਝੱਟ ਪਿਆਜ਼ ਲਿਆ ਕੇ ਅਗੇ ਰੱਖ ਦਿਤਾ।

ਜਿਥੇ ਹੋਲੇ ਦੇ ਦਿਨਾਂ ਵਿਚ ਨਾਮਬਾਣੀ ਗੁਰ ਸਬਦਿ ਦਾ ਲੰਗਰ ਚਲਿਆ ਅਤੇ ਐਨ ਗੁਰੂ ਅੰਗਦ ਦੇਵ ਜੀ ਦੇ ਵੇਲੇ ਵਾਲੀ, ਸਤੇ ਬਲਵੰਡ ਦੀ ਰਾਮਕਲੀ ਦੀ ਵਾਰ 'ਚ ਆਖੀ ਗਲ—

''ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ'' ਨਾਲ ਅਧਿਆਤਮਕ ਲੰਗਰ ਦੀ ਗੱਲ ਕੀਤੀ ਉਥੇ ਪਦਾਰਥਾਂ ਦੇ ਲੰਗਰ ਵਿਚ ਅਤੁਟ ਖੀਰ ਵਰਤਾ ਕੇ ਇਕ ਦੂਸਰੀ ਤੁੱਕ ਵੀ ਮੂਰਤੀਮਾਨ ਕੀਤੀ—

''ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ''

**ਸੇਵਕ ਜਨ :—**

ਗੁਰਮਤਿ ਵਿਚ ਸੇਵਾ ਦਾ ਬੜਾ ਮਹਾਤਮ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ—

ਅਨਿਕ ਭਾਂਤਿ ਕਰਿ ਸੇਵਾ ਕਰੀਐ
ਜੀਉ ਪ੍ਰਾਨ ਧਨੁ ਅਗੈ ਧਰੀਐ

ਇਸ ਤਰ੍ਹਾਂ ਆਪਣਾ ਜੀਅ, ਪ੍ਰਾਨ, ਧਨੁ ਗੁਰੂ ਦੇ ਰਾਹ ਤੇ ਵਾਰਨਾ ਸੇਵਾ ਦੇ ਸਰੂਪ ਹਨ। ਸੇਵਾ ਦਾ ਮਜ਼ਮੂਨ ਬਹੁਤ ਵਡਾ ਹੈ। ਭਾਵੇਂ ਧਨ ਦੇਣਾ, ਧਰਮ ਦੀ ਕਿਰਤ ਕਰਨੀ, ਹਥਾਂ ਨਾਲ ਪਾਣੀ ਢੋਣਾ, ਪਖਾਂ ਝਲਣਾ, ਲੰਗਰ ਤਿਆਰ ਕਰਨਾ, ਧਰਮ ਵਾਸਤੇ ਲਿਖਣਾ ਪੜ੍ਹਣਾ ਕੀਰਤਨ ਕਰਨਾ ਸਾਜ਼ ਵਜਾਉਣੇ ਤੇ ਸ਼ਬਦ ਗਾਉਣੇ, ਸਮਾਗਮਾਂ ਵਾਸਤੇ ਉਦਮ ਕਰਨਾ ਪਰਬੰਧ ਕਰਨਾ ਅਤੇ ਹੋਰ ਕਈ ਪ੍ਰਕਾਰ ਦੇ ਕਾਰਜ ਸੇਵਾ ਵਿਚ ਹੀ ਆਉਂਦੇ ਹਨ ਪਰ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸੇਵਾ ਉਹ ਹੀ ਸਫਲ ਹੈ ਜਿਸ ਨਾਲ ਸਤਿਗੁਰ ਦਾ ਮਨ ਮੰਨੇ। ਜਦੋਂ ਸਤਿਗੁਰ ਦੇ ਦਰ ਇਹ ਸੇਵਾ ਪਰਵਾਨ ਹੋ ਜਾਵੇ ਤਾਂ ਘੋਰ ਪਾਪ ਵੀ ਭਜ ਜਾਂਦੇ ਹਨ— ਜਿਨ੍ਹਾਂ ਸਤਿਗੁਰੂ ਦਾ ਭਾਣਾ ਮਨ ਲਿਆ ਉਹਨਾਂ ਦੇ ਚੌਗੁਣਾ ਰੰਗ ਚੜ੍ਹ ਜਾਂਦਾ ਹੈ। ਇਹ ਗੁਰਮੁਖੀ ਚਾਲ ਨਿਰਾਲੀ ਹੈ ਗੁਰੂ ਦੀ ਦੀਖਿਆ ਸੁਣ ਕੇ ਮਨ ਭਿਜਦਾ ਹੈ।

ਪਉੜੀ (ਗਉੜੀ ਵਾਰ ਮਹਲਾ ੪)

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ
ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ ਭੰਨੇ
ਉਪਦੇਸੁ ਜਿ ਦਿਤਾ ਸਤਿਗੁਰੂ, ਸੋ ਸੁਣਿਆ ਸਿਖੀ ਕੰਨੇ
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ
ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ
ਸੁਣਿ ਮਨੁ ਭਿੰਨੇ ॥

ਸੋ ਸੇਵਾ ਤਾਂ ਉਹ ਹੀ ਸਫਲ ਹੈ ਜਿਸ ਨਾਲ ਸਤਿਗੁਰੂ ਖ਼ੁਸ਼ ਹੋਵੇ। ਇਹ ਤਾਂ ਸਿਖ ਤੇ ਗੁਰੂ ਦਾ ਸਿਧਾ ਰਿਸ਼ਤਾ ਹੈ। ਜੇ ਕੋਈ ਬਹੁਤ ਸੇਵਾ ਕਰਦਾ ਹੈ ਪਰ ਸਤਿਗੁਰੂ ਦਾ ਮਨ

# ਬਰਮਿੰਘਮ ਹੋਲੇ ਤੇ ਪਧਾਰੇ ਕੁਝ ਵਿਸ਼ੇਸ਼ ਵਿਅਕਤੀ



ਸ੍ਰੀਮਾਨ ਪੰਡਤ ਗੋਪਾਲ ਸਿੰਘ ਜੀ



ਜਥੇਦਾਰ ਗਿਆਨ ਸਿੰਘ ਜੀ ਵੀਰੋਕੇ



ਮਾਸਟਰ ਨਿਹਾਲ ਸਿੰਘ ਜੀ
ਪ੍ਰਧਾਨ ਨਾਮਧਾਰੀ ਦਰਬਾਰ



ਸ: ਗੁਰਚੈਨ ਸਿੰਘ ਫਲੋਰਾ
ਨੈਰੋਬੀ



ਮਹੰਤ ਆਤਮਾ ਸਿੰਘ ਸਨਖਤ੍ਰਵੀ
ਸੰਪਾਦਕ ਸਤਿਜੁਗ



ਸ੍ਰੀਮਾਨ ਪ੍ਰੀਤਮ ਸਿੰਘ ਕਵੀ

ਨਹੀਂ ਮੰਨਦਾ ਤਾਂ ਉਸ ਨੂੰ ਸਫਲ ਕਿਵੇਂ ਕਹਾਂਗੇ। ਇਸ ਸਿਧੇ ਰਿਸ਼ਤੇ ਵਿਚ ਵੀ ਅਸੀਂ ਸੇਵਕਾਂ ਦੇ ਨਾਮ ਲਿਖ ਲਿਖ ਕੇ ਅਟਕ ਨਹੀਂ ਪਾਉਣਾ ਚਾਹੁੰਦੇ। ਅਸਾਂ ਆਪਣੀ ਬੁਧ ਅਨੁਸਾਰ ਲਿਖਣਾ ਹੈ ਅਤੇ ਹੋ ਸਕਦਾ ਹੈ ਅਸੀਂ ਆਪਣੇ ਹੀ ਵਾਕਫਕਾਰਾਂ ਦੇ ਗੁਣ ਗਾਵਾਂਗੇ। ਸੋ ਅਸੀਂ ਸਮੁਚੀ ਸਾਧ ਸੰਗਤ ਨੂੰ ਹੀ ਸ਼੍ਰੇਅ ਦਿੰਦੇ ਹਾਂ। ਹਾਂ ਹੋਲਾ ਕਮੇਟੀ ਵਲੋਂ, ਨਾਮਧਾਰੀ ਸੰਗਤ ਯੂ. ਕੇ. ਵਲੋਂ ਜਾਂ ਸਤਿਗੁਰੂ ਜੀ ਦੇ ਸਕਤਰੇਤ ਵਲੋਂ ਅਜਿਹੇ ਕੋਈ ਨਾਮ ਭੇਜੇ ਗਏ ਤਾਂ ਬਾਖੁਸ਼ੀ ਪ੍ਰਕਾਸ਼ਤ ਕਰਾਂਗੇ।

## ਨਾਮ ਸਿਮਰਨ ਦੀ ਵਰਨੀ

ਸਤਿਗੁਰੂ ਜੀ ਨੇ ਕੇਵਲ ਸਿੱਖਾਂ ਨੂੰ ਹੀ ਉਪਦੇਸ਼ ਨਹੀਂ ਦਿਤਾ ਕਿ ਉਹ ਭਜਨ ਕਰਿਆਂ ਕਰਨ ਬਲਕਿ ਆਪ ਵੀ ਬਹੁਤਾ ਸਮਾਂ ਉਹ ਭਜਨ ਬੰਦਗੀ ਵਿਚ ਹੀ ਬਤੀਤ ਕਰਦੇ। ਬਚਨ ਬਿਲਾਸ ਦਾ ਸਮਾਂ ਬਹੁਤ ਹੀ ਘੱਟ ਹੁੰਦਾ। ਬਾਅਦ ਵਿਚ ਜਦੋਂ ਸਿੱਖਾਂ ਦੇ ਗ੍ਰਿਹ ਪਵਿਤਰ ਕਰਨ ਲਈ ਉਹਨਾਂ ਦੀ ਅਰਜ਼ ਤੇ ਘਰੋ ਘਰੀਂ ਚਰਨ ਪਾਉਣ ਗਏ ਤਾਂ ਵੀ ਦੇਖਿਆ ਕਿ ਅਕਸਰ ਆਪ ਜੀ ਦਾ ਸਿਮਰਨ ਚਲਦਾ ਰਹਿੰਦਾ ਅਤੇ ਕੋਈ ਬਚਨ ਬਿਲਾਸ ਨਾ ਕਰਦੇ। ਆਪ ਜੀ ਦਾ ਖਾਣਾ ਪੀਣਾ ਵੀ ਨਾਮ ਹੀ ਹੋਇਆ ਪਿਆ ਸੀ। ਸਤਿਗੁਰੂ ਜੀ ਨੂੰ ਇਉਂ ਦੇਖ ਕੇ ਗੁਰੂ ਰਾਮ ਦਾਸ ਜੀ ਦੀ ਬਾਣੀ ਦੇ ਅਰਥ ਸਮਝ ਪੈਂਦੇ ਸਨ।

ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ
ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ

ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹਿ
ਹੋਰ ਪੈਨਣ ਦੀ ਹਮਾਰੀ ਸਰਧ ਗਈ

(ਵਾਰ ਵਡਹੰਸ)

ਇਸ ਗੱਲ ਦਾ ਕਈਆਂ ਨੂੰ ਹਿਰਖ ਤਾਂ ਹੁੰਦਾ ਕਿ ਸਤਿਗੁਰੂ ਜੀ ਘਰ ਵੀ ਆਏ ਪਰ ਕੋਈ ਬਚਨ ਨਹੀਂ ਹੋਇਆ। ਭਾਵੇਂ ਸਾਰੀ ਗਲਬਾਤ ਸਕੱਤਰ ਸੰਤ ਤਰਸੇਮ ਸਿੰਘ ਜੀ ਕਰਦੇ ਹੀ। ਪਰ ਇਸ ਗੱਲ ਨੂੰ ਬਰਮਿੰਘਮ ਵਾਲੇ ਸੰਤ ਮੋਹਨ ਸਿੰਘ ਟਾਂਡੀ ਨੇ ਇਵੇਂ ਪੇਸ਼ ਕੀਤਾ। "ਸਤਿਗੁਰੂ ਜੀ ਦੇ ਘਰ ਵਿਚ ਚਰਨ ਪੈਣੇ ਬਹੁਤ ਵੱਡੀ ਕ੍ਰਿਪਾ ਹੈ ਪਰ ਜੇ ਉਹ ਘਰ ਵਿਚ ਬੈਠ ਕੇ ਨਾਮ ਵੀ ਜਪ ਰਹੇ ਹੁੰਦੇ ਹਨ ਤਾਂ ਇਹ ਤਾਂ ਦੂਹਰੀ ਕ੍ਰਿਪਾ ਹੋ ਗਈ ਇਸ ਕ੍ਰਿਪਾ ਦਾ ਤਾਂ ਕੋਈ ਅੰਤ ਹੀ ਨਹੀਂ।"

ਦਰਅਸਲ ਸਾਰੇ ਸਮਾਗਮਾਂ ਸਾਰੇ ਪ੍ਰੋਗਰਾਮ ਸਾਰੀਆਂ ਯਾਤਰਾਵਾਂ ਦਾ ਅਰਥ ਹੀ ਤਦ ਬਣਦਾ ਹੈ ਜੇ ਪੂਰੇ ਗੁਰੂ ਕੋਲੋਂ ਅਸਲ ਵਸਤ ਪ੍ਰਾਪਤ ਕੀਤੀ ਜਾਵੇ। ਪੂਰੇ ਗੁਰੂ ਕੋਲ ਸਭ ਤੋਂ ਕੀਮਤੀ ਚੀਜ਼, ਅਮੋਲਕ ਰਤਨ, ਨਾਮ ਹੀ ਹੁੰਦੀ ਹੈ ਅਤੇ ਇਸ ਦੀ ਪ੍ਰਾਪਤੀ ਗੁਰੂ ਚਰਨੀ ਲਗਿਆਂ ਹੀ ਹੁੰਦੀ ਹੈ। ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ—

ਨਾਮੁ ਅਮੋਲਕੁ ਰਤਨੁ ਹੈ, ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ, ਕਢਿ ਰਤਨੁ ਦੇਵੈ ਪਰਗਾਸਿ ॥

ਨਾਮ ਸਿਮਰਨ ਨਾਲ ਸਭ ਦੁਖ ਬਿਨਸ ਜਾਂਦੇ ਹਨ। ਕੋਟਾਂ ਜਨਮਾਂ ਦੇ ਕਿਲ ਬਿਖ ਦੁਖ ਨਸਦੇ ਹਨ। ਤਨ ਮਨ ਸੁਖੀ ਹੁੰਦਾ ਹੈ ਅਤੇ ਕੋਟ ਆਨੰਦ ਦਾ ਸੁਖ ਮਿਲਦਾ ਹੈ। ਇਸ ਸਿਮਰਨ ਨਾਲ ਜਨਮ ਮਰਨ ਅਤੇ ਗਰਭ ਦੇ ਦੁਖ ਤੋਂ ਛੁਟਕਾਰਾ ਮਿਲਦਾ ਹੈ। ਇਹ ਦੁਖਾਂ ਦਲਿਦਰਾਂ ਦਾ ਨਾਸ ਕਰਦਾ ਹੈ। ਇਹ ਭਵਜਲ ਪਾਰ ਕਰਨ ਦਾ ਵਸੀਲਾ ਹੈ। ਗੁਰੂ ਤੇਗ ਬਹਾਦਰ ਜੀ ਨੇ ਕਿਹਾ ਹੈ ਕਿ ਸਿਮਰਨ ਨਾਲ ਦੁਰਮਤਿ ਦਾ ਨਾਸ ਹੁੰਦਾ ਹੈ ਅਤੇ ਨਿਰਬਾਨ ਪਦ ਦੀ ਪ੍ਰਾਪਤੀ ਹੁੰਦੀ ਹੈ। ਇਸ ਨਾਮ ਨੇ ਅਨੇਕਾਂ ਤਾਰੇ ਹਨ। ਅਜਾਮਲ ਤੇ ਗਨਕਾ ਵਰਗੇ ਪਾਪੀ ਤਾਰੇ ਹਨ। ਧਰੂ ਵਰਗੇ ਬਾਲਕਾਂ ਨੇ ਪਰਮ ਪਦਵੀ ਪਾਈ, ਹਾਥੀ ਨੂੰ ਗ੍ਰਿਹ ਤੋਂ ਛੁਡਾਇਆ। ਗੁਣਹੀਣ, ਵਿਦਿਆਹੀਣ ਧਰਮ ਕਰਮ ਤੋਂ ਰਹਿਤ ਹਾਥੀ ਵੀ ਨਾਮ ਦੁਆਰਾ ਅਭੈ ਦਾਨ ਮਿਲਿਆ। ਤੀਜੇ ਗੁਰੂ ਜੀ ਨੇ ਕਿਹਾ ਹੈ ਕਿ—

ਕਲਿਜੁਗ ਮਹਿ ਰਾਮ ਨਾਮੁ ਹੈ ਸਾਰੁ

ਐਸਾ ਦੁਰਲਭ, ਐਸਾ ਸੁਖਦਾਈ, ਐਸਾ ਅਮੋਲਕ, ਅਗਮ ਪਦਾਰਥ ਪੂਰੇ ਸਤਿਗੁਰੂ ਦੇ ਚਰਨਾਂ ਦੀ ਸੰਗਤ ਤੋਂ ਹੀ ਪ੍ਰਾਪਤ ਹੁੰਦਾ ਹੈ।

ਅਗਮ ਪਦਾਰਥ ਲਾਲ ਅਮੋਲਾ
ਭਇਓ ਪਰਾਪਤਿ ਗੁਰ ਚਰਨਾਰੇ

ਰਾਮ ਨਾਮੁ ਦੁਲਭੁ ਹੈ ਭਾਈ ॥
ਗੁਰਪ੍ਰਸਾਦਿ ਵਸੈ ਮਨ ਆਈ ॥—ਭੈਰਉ ਮ: ੩

ਸਤਿਗੁਰ ਕ੍ਰਿਪਾ ਕਰੇ ਤਾਂ ਨਾਮੁ ਮਨ ਵਿਚ ਵਸਦਾ ਹੈ। ਸਤਿਗੁਰੂ ਹੀ ਕ੍ਰਿਪਾ ਕਰਕੇ ਤਾਂ "ਸੁਤਿਆ ਦੇਇ ਉਠਾਲਿ" ਕੇ ਬਖਸ਼ਿਸ਼ ਕਰਦਾ ਹੈ।

ਹੋਲੇ ਮਹੱਲੇ ਵਰਗੇ ਸਮਾਗਮ ਤਾਂ ਕੇਵਲ ਜ਼ਮੀਨ ਵਤਰ ਕਰਨ ਲਈ ਹੁੰਦੇ ਹਨ। ਗੁਰੂ ਜੀ ਉਸ ਵਿਚ ਸਚੇ ਨਾਮ ਦਾ ਬੀਅ ਪਾਉਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਜਿਥੇ ਆਪ ਨਾਮ ਸਿਮਰਨ ਦਾ ਅਭਿਆਸ ਕਰਦੇ ਉਥੇ ਸਿੱਖਾਂ ਤੋਂ ਵੀ ਕਰਵਾਉਂਦੇ ਜਿਥੇ ਜਾਂਦੇ ਨਾਮ ਦਾ ਉਪਦੇਸ਼ ਕਰਦੇ ਹਨ। ਅਜਿਹਾ ਉਪਦੇਸ਼ ਕਰਦੇ ਸਮੇਂ ਆਪ ਗੁਰੂ ਅਰਜਨ ਦੇਵ ਜੀ ਦੇ ਆਦੇਸ਼ ਨੂੰ ਹੀ ਦ੍ਰਿੜਾ ਰਹੇ ਹੁੰਦੇ ਹਨ—

...ਅਬ ਕਲੂ ਆਇਓ ਰੇ
ਇਕੁ ਨਾਮੁ ਬੋਵਹੁ ਬੋਵਹੁ
ਅਨ ਰੂਤਿ ਨਾਹੀ ਨਾਹੀ
ਮਤੁ ਭਰਮਿ ਭੂਲਹੁ ਭੂਲਹੁ...

ਜਿਥੇ ਕਿਤੇ ਵੀ ਹੋਲੇ ਮਹੱਲੇ ਦਾ ਸਮਾਗਮ ਹੁੰਦਾ ਹੈ ਉਥੋਂ ਦੀ ਸੰਗਤ ਨੂੰ ਹੁਕਮ ਹੁੰਦਾ ਹੈ ਕਿ ਪੂਰਾ ਸਾਲ ਨਾਮ ਸਿਮਰਨ ਦੀ ਨਿਰੰਤਰ ਵਰਨੀ ਜਾਰੀ ਕੀਤੀ ਜਾਵੇ।

ਇਹ ਵਰਨੀ ਕੀ ਹੁੰਦੀ ਹੈ ? ਇਕ ਸਥਾਨ ਤੇ ਹੀ ਪੂਰਨ ਰਹਿਤ ਮਰਿਆਦਾ ਅਨੁਸਾਰ ਇਸ਼ਨਾਨ ਕਰਕੇ ਸਿੰਘ ਬੈਠਦੇ ਹਨ ਅਤੇ ਨਾਮ ਸਿਮਰਨ ਕਰਦੇ ਹਨ। ਹੋਲਿਆਂ ਮਹੱਲਿਆਂ ਤੋਂ ਪਹਿਲਾਂ ਅਖੰਡ ਵਰਨੀ ਦਾ ਅਰਥ ਹੈ ਕਿ ਲਗਾਤਾਰ ਇਕ ਜਗਹ ਤੇ ਨਾਮ ਸਿਮਰਨ ਹੁੰਦਾ ਰਹਿੰਦਾ ਹੈ ਅਤੇ ਜਿਵੇਂ ਅਖੰਡ ਪਾਠ ਸਮੇਂ ਰੌਲਾਂ ਬਦਲਦੀਆਂ ਹਨ ਇਵੇਂ ਹੀ ਨਾਮ ਸਿਮਰਨ ਵਾਲੇ ਵਿਅਕਤੀ ਇਕ ਜਾਂ ਇਕ ਤੋਂ ਜ਼ਿਆਦਾ ਵਾਰੀ ਸਿਰ ਨਿਰੰਤਰ ਨਾਮ ਸਿਮਰਨ ਦੀ ਅਟੁਟ ਲੜੀ ਚਾਲੂ ਰਖਦੇ ਹਨ।

ਬਰਮਿੰਘਮ ਦੀ ਨਾਮਧਾਰੀ ਧਰਮਸਾਲਾ ਵਿਚ ਵੀ ਇਕ ਵਿਸ਼ੇਸ਼ ਸਥਾਨ ਤੇ ਇਹ ਵਰਨੀ ਚਲ ਰਹੀ ਸੀ। ਵਲੈਤ ਵਿਚ ਇਹ ਕਾਰਜ ਕਿੰਨਾ ਕਠਨ ਹੈ ਇਸ ਦਾ ਅੰਦਾਜ਼ਾ ਉਥੇ ਜਾ ਕੇ ਲਾਇਆ ਜਾ ਸਕਦਾ ਹੈ। ਉਥੇ ਖੂਹ ਹੈ ਨਹੀਂ। ਨਲਕੇ ਦਾ ਪਾਣੀ ਸੋਧੀ ਨਾਮਧਾਰੀਆਂ ਨੇ ਵਰਤਨਾ ਨਹੀਂ ਹੁੰਦਾ। ਨਦੀਆਂ ਦਾ ਸੁੱਚਾ ਪਾਣੀ ਹੀ ਲਿਆ ਕੇ ਵਰਤਣਾ ਹੁੰਦਾ ਹੈ ਅਤੇ ਇੰਗਲੈਂਡ ਵਰਗੀ ਜਾਨ ਲੇਵਾ ਸਰਦੀ ਵਿਚ ਵੀ ਅਪਣੀ ਰੌਲ ਦੇ ਹਰ ਸਮੇਂ (ਅੱਧੀ ਰਾਤ ਵੇਲੇ ਵੀ) ਕੇਸਾਂ ਸਮੇਤ ਇਸ਼ਨਾਨ ਕਰਨਾ ਹੁੰਦਾ ਹੈ। ਇਹੋ ਜਿਹੇ ਕਠਨ ਕਾਰਜ ਸਮੇਂ ਹੁਮਾਤੜ ਸਾਥੀ, ਸਾਥ ਛੱਡ ਜਾਂਦੇ ਹਨ ਅਤੇ ਵਿਰਲੇ ਹੀ ਸਾਬਤ ਬਚਦੇ ਹਨ।

ਬਰਮਿੰਘਮ ਵਿਚ ਇਸ ਵਰਨੀ ਦਾ ਭੋਗ ਹੋਲੇ ਦੇ ਦਿਨਾਂ ਵਿਚ ਹੀ ਪਾਇਆ ਗਿਆ। ਇਹਨਾਂ ਸਿੰਘਾਂ ਦਾ ਜ਼ਿਕਰ ਅਤੇ ਨਾਮ ਪ੍ਰਕਾਸ਼ਿਤ ਕਰਕੇ ਬਣਦੇ ਹਨ ਪਰ ਇਹ ਸੋਚ ਕੇ ਕਿ ਨਾਮ ਛਾਪ ਕੇ ਉਹਨਾਂ ਦੀ ਅਸਲ ਕਮਾਈ ਵਿਚ ਘਾਟ ਨਹੀਂ ਪਾਉਣੀ ਚਾਹੀਦੀ। ਜਿਨ੍ਹਾਂ ਨੇ ਅਮੋਲਕ ਪਦਾਰਥ ਪਾਇਆ ਹੈ ਅਤੇ ਅਗੋਂ ਵੀ ਫਲ ਲੈਣੇ ਹਨ ਜਿਵੇਂ ਕਿਸੇ ਦੀ ਆਮਦਨ ਨਸ਼ਰ ਕਰਨਾ ਗਲਤ ਗੱਲ ਹੈ ਇਵੇਂ ਹੀ ਨਾਮ ਧਨ ਦੀ ਕਮਾਈ ਵਾਲਿਆਂ ਦੇ ਨਾਵਾਂ ਦਾ ਪਰਚਾਰ ਕਰਨਾ ਵੀ ਉਹਨਾਂ ਦੀ ਕੀਤੀ ਨੂੰ ਘਟਾਉਣ ਵਾਲੀ ਗੱਲ ਹੀ ਹੈ। ਹੋਲੇ ਦੀ ਸਫਲਤਾ ਵਿਚ ਇਸ ਵਰਨੀ ਦਾ, ਨਾਮ ਸਿਮਰਨ ਦਾ ਸਭ ਤੋਂ ਵੱਡਾ ਯੋਗਦਾਨ ਸੀ। ਇਹ ਗੱਲ ਸਤਿਗੁਰੂ ਜੀ ਨੇ ਆਪ ਕਹੀ ਹੈ। ਸਾਡੀ ਤਾਂ ਅਰਦਾਸ ਹੈ ਕਿ ਸਤਿਗੁਰੂ ਜੀ ਇਹਨਾਂ ਸਿੰਘਾਂ ਨੂੰ ਖੁਸ਼ੀਆਂ ਬਖਸ਼ਣ।

## ਪ੍ਰਕਾਸ਼ਤ ਸਾਹਿਤ

ਬਰਮਿੰਘਮ ਹੋਲੇ ਸਮੇਂ ਕੁਝ ਸਾਹਿਤ ਪ੍ਰਕਾਸ਼ਤ ਕਰਨ ਦਾ ਸ਼ਲਾਘਾ ਯੋਗ ਉਦਮ ਵੀ ਕੀਤਾ ਗਿਆ। ਹੋਲੀ ਅਤੇ ਹੋਲਾ ਮਹੱਲਾ ਸਿਰਲੇਖ ਹੇਠ ਇਕ ਅੱਠ ਪੰਨਿਆਂ ਦਾ ਕਿਤਾਬਚਾ ਪ੍ਰਕਾਸ਼ਤ ਕੀਤਾ ਗਿਆ। ਆਰਟ ਪੇਪਰ ਉਤੇ ਕੁਝ ਤਸਵੀਰਾਂ ਸਾਹਿਤ ਛਪੇ ਇਸ ਕਿਤਾਬਚੇ ਦੀ ਭੂਮਿਕਾ ਹਰਜਿੰਦਰ ਸਿੰਘ ਕੰਵਲ ਵਲੋਂ ਲਿਖੀ ਗਈ ਸੀ ਅਤੇ ਮੁੱਖ ਲੇਖ ਸ: ਆਤਮਾ ਸਿੰਘ ਸਨਖਤਰਵੀ ਜੀ ਦਾ ਸਤਿਜੁਗ ਚੋਂ ਲਿਆ ਹੋਇਆ ਸੀ। ਲੇਖ ਵਿਚ ਹੋਲੀ ਦਾ ਪਿਛੋਕੜ...ਹੋਲੀ ਤੇ ਹੋਲਾ, ਸਿੱਖ ਰਾਜ ਦੇ ਹੋਲੇ, ਨਾਮਧਾਰੀ ਹੋਲਾ ਮਹੱਲਾ, ਨਾਮਧਾਰੀ ਹੋਲੇ ਮਹੱਲੇ ਦੀਆਂ ਤਾਰੀਖਾਂ ਵਿਚ ਪ੍ਰੀਵਰਤਨ ਆਦਿਕ ਛੋਟੇ ਸਿਰਲੇਖ ਸਨ। ਅੰਗਰੇਜ਼ੀ ਦੀ ਭੂਮਿਕਾ ਵਿਚ ਵੀ ਨਾਮਧਾਰੀ ਇਤਿਹਾਸ ਅਤ ਹੋਲਿਆਂ ਦਾ ਉਲੇਖ ਸੀ।

ਹੋਲਾ ਕਮੇਟੀ ਵਲੋਂ ਪ੍ਰਮੁਖ ਪੁਸਤਕ ਨਾਮਧਾਰੀ ਸੰਗ੍ਰਾਮ, ਪ੍ਰਦੀਪਕਾ ਟਾਈਟਲ ਅਤੇ ਤਸਵੀਰਾਂ ਅਤੇ ਇਸ਼ਤਿਹਾਰਾਂ ਸਮੇਤ ਕੁਲ ੧੭੬ ਪੰਨਿਆਂ ਦੀ ਛਾਪੀ ਗਈ। ਇੰਗਲੈਂਡ ਵਿਜ ਛਪਾਈ ਅਤੇ ਕਾਗਜ਼ ਦੀਆਂ ਸਹੂਲਤਾਂ ਕਾਰਣ ਕੰਪਿਊਟਰ ਪ੍ਰਿੰਟਿੰਗ ਨਾਲ ਮੋਤੀਆਂ ਵਰਗੇ ਸ਼ਬਦ ਸੁੰਦਰ ਮੋਟੇ ਕਾਗਜ਼ ਤੇ ਕਲਾਤਮਕ ਤੌਰ ਤੇ ਜੜੇ ਲਗਦੇ ਸਨ। ਤਸਵੀਰਾਂ ਵਾਸਤੇ ਆਰਟ ਕਾਗਜ਼ ਵਰਤਿਆ ਗਿਆ ਸੀ। ਇਸ ਵਿਚ ਸਤਿਜੁਗ, ਸ਼ਤਾਬਦੀ ਨਿਊਜ਼, ਨਿਰੰਖਿਅਕ ਅਤੇ ਵਰਿਆਮ ਚੋਂ ਲੇਖ ਲੈ ਕੇ ਪ੍ਰਕਾਸ਼ਤ ਕੀਤੇ ਗਏ ਸਨ। ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਮੁਖ ਲੇਖ ਸਤਿਗੁਰੂ ਰਾਮ ਸਿੰਘ ਮਹਾਨ ਸਤਿਗੁਰੂ ਤੋਂ ਸ਼ੁਰੂ ਹੋ ਕੇ ਡਾ: ਫੌਜਾ ਸਿੰਘ, ਸ: ਨਾਹਰ ਸਿੰਘ,

ਸ਼ਹੀਦ ਭਗਤ ਸਿੰਘ, ਡਾ: ਐਮ.ਐਮ. ਆਹਲੂਵਾਲੀਆ, ਡਾ: ਕਾਲਾ ਸਿੰਘ ਬੇਦੀ, ਡਾ: ਗੰਡਾ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ, ਜਨਾਬ ਅਫਜ਼ਲ ਅਹਿਸਨ ਰੰਧਾਵਾ,ਸ: ਗੁਰਬਖਸ਼ ਸਿੰਘ,ਸ.ਸ. ਅਮੋਲ, ਪ੍ਰੋ: ਜਸਵੰਤ ਸਿੰਘ ਜੱਸ, ਡਾ:. ਕਾਲਾ ਸਿੰਘ ਬੇਦੀ, ਸ: ਅਵਤਾਰ ਸਿੰਘ ਆਜ਼ਾਦ, ਕਾਮਰੇਡ ਅਰਜਨ ਸਿੰਘ ਗੜਗੱਜ, ਰੂਸੀ ਇਤਿਹਾਸਕਾਰ ਏ. ਗੋਰਬੋਵਸਕੀ, ਕਾਮਰੇਡ ਸੋਹਨ ਸਿੰਘ ਜੋਸ਼, ਲਾਲਾ ਧਨੀ ਰਾਮ ਚਾਤ੍ਰਿਕ, ਡਾ: ਤਾਰਨ ਸਿੰਘ, ਗਿਆਨੀ ਤ੍ਰਿਲੋਕ ਸਿੰਘ, ਵੈਦਯ ਨੌਰੰਗ ਸਿੰਘ ਜੀ ਤਾਂਘੀ, ਸ: ਅਮਰ ਸਿੰਘ ਦੁਸਾਂਝ, ਭਾਈ ਕਾਨ ਸਿੰਘ ਨਾਭਾ, ਗਿਆਨੀ ਹੀਰਾ ਸਿੰਘ ਦਰਦ, ਮਾ: ਤਾਰਾ ਸਿੰਘ, ਪੀ.ਐਸ. ਕੰਵਲ ਦੀਆਂ ਰਚਨਾਵਾਂ (ਲੇਖ, ਕਹਾਣੀਆਂ, ਕਵਿਤਾਵਾਂ( ਪ੍ਰਕਾਸ਼ਤ ਸਨ। ਇਸ ਤੋਂ ਇਲਾਵਾ ਅੰਗਰੇਜ਼ੀ ਦੀ ਸਾਮਗਰੀ ਵਿਚ ਡਾ: ਫੌਜਾ ਸਿੰਘ, ਜੀ.ਕੇ. ਵੈਨਕਟੇਸ਼ਮੂਰਤੀ, ਮਾਸਟਰ ਨਿਹਾਲ ਸਿੰਘ, ਡਾ: ਚੰਨਣ ਸਿੰਘ ਚੰਨ ਦੇ ਲੇਖ ਸਨ। ਨਾਮਧਾਰੀ ਇਤਿਹਾਸ ਨਾਲ ਸਬੰਧਤ ਕੁਝ ਤਸਵੀਰਾਂ ਤੋਂ ਇਲਾਵਾ ਕੁਝ ਲੇਖਕਾਂ ਅਤੇ ਹੋਲਾ ਕਮੇਟੀ ਦੇ ਅਹੁਦੇਦਾਰਾਂ ਦੀਆਂ ਤਸਵੀਰਾਂ ਵੀ ਸਨ। ਇਹ ਪੁਸਤਕ ਸ: ਹਰਜਿੰਦਰ ਸਿੰਘ ਕੰਵਲ ਦੀ ਸੰਪਾਦਕੀ ਹੇਠ ਛਪੀ—ਪੁਰਾਣੇ ਲੇਖਾਂ ਨੂੰ ਇਕ ਪੁਸਤਕ ਰੂਪ ਵਿਚ ਸਾਂਭਣਾ ਸ਼ਲਾਘਾ ਯੋਗ ਉਦਮ ਸੀ। ਮੁੱਢ ਵਿਚ ਸੰਪਾਦਕ ਸਤਿਜੁਗ, ਵਰਿਆਮ, ਸ਼ਤਾਬਦੀ ਨਿਊਜ਼ ਨਿਰੀਖਿਅਕ ਦਾ ਸਾਂਝਾ ਧਨਵਾਦ ਵੀ ਕੀਤਾ ਗਿਆ ਪਰ ਚੰਗਾ ਹੁੰਦਾ ਇਹ ਵੀ ਲਿਖਿਆ ਜਾਂਦਾ ਕਿ ਕਿਹੜਾ ਲੇਖ ਕਿਸ ਪਰਚੇ ਚੋਂ ਲਿਆ ਗਿਆ ਹੈ। ਸੰਪਾਦਕੀ ਟਿਪਣੀਆਂ ਵੀ ਉਪ੍ਰੋਕਤ ਰਸਾਲਿਆਂ ਦੇ ਸੰਪਾਦਕਾਂ ਦੀਆਂ ਜਿਉਂ ਦੀਆਂ ਤਿਉਂ ਛਪ ਗਈਆਂ ਹਨ। ਮਿਸਾਲ ਵਜੋਂ ਡਾ: ਤਾਰਨ ਸਿੰਘ ਬਾਰੇ ਸੰਪਾਦਕ ਵਰਿਆਮ ਦੀ ਟਿੱਪਣੀ ਹੂ-ਬ-ਹੂ ਛਪਣ ਨਾਲ ਇਵੇਂ ਮਾਲੂਮ ਹੁੰਦਾ ਹੈ ਕਿ ਉਹ ਜੀਵਤ ਹਨ। ਸੰਨ ੧੯੭੯ ਵਿਚ ਲਿਖੀ ਇਸ ਟਿੱਪਣੀ ਵੇਲੇ ਉਹ ਜੀਵਤ ਸਨ। ਪਰ ਇਸ ਵੇਲੇ ਉਹ ਪ੍ਰਲੋਕ ਸਿਧਾਰ ਚੁਕੇ ਹਨ। ਇਸ ਪ੍ਰਕਾਰ ਹੋਰ ਪੁਰਾਣੀਆਂ ਸੰਪਾਦਕੀ ਟਿਪਣੀਆਂ ਪ੍ਰਕਾਸ਼ਤ ਹੋਣ ਨਾਲ ਪਰਸੰਗ ਵਿਚ ਫਰਕ ਪੈਂਦਾ ਹੈ।

ਇਵੇਂ ਹੀ ਸਨਖਤਰਵੀ ਜੀ ਵਾਲੇ ਲੇਖ ਵਿਚ ਉਹਨਾਂ ਦਾ ਨਾਮ "ਸੰਪਾਦਕ ਸਤਿਯੁਗ" ਵਜੋਂ ਛਾਪ ਦਿਤਾ ਹੈ ਪਰ ਇਸ ਲੇਖ ਦੇ ਛਾਪਣ ਵਾਸਤੇ ਧਨਵਾਦ ਸੰਤ ਖੜਕ ਸਿੰਘ ਭਮਰਾ ਮੇਡਨਹੈਡ ਦਾ ਕੀਤਾ ਗਿਆ ਹੈ ਅਤੇ ਲੇਖਕ ਦਾ ਨਹੀਂ। ਸਾਡੇ ਭਾਰਤ ਵਿਚ ਵੀ ਇਵੇਂ ਹੋ ਜਾਂਦਾ ਹੈ ਕਈ ਰਸਾਲਿਆਂ ਵਾਲੇ ਵਰਿਆਮ 'ਚ ਛਪੇ ਲੇਖ ਹੋਰਨਾਂ ਅਖਬਾਰਾਂ ਚੋਂ ਨਕਲ ਕਰਕੇ ਦੇ ਦਿੰਦੇ ਹਨ ਪਰ ਧਨਵਾਦ ਵਰਿਆਮ ਦਾ ਨਹੀਂ ਉਹਨਾਂ ਅਖਬਾਰਾਂ ਦਾ ਕੀਤਾ ਜਾਂਦਾ ਹੈ। ਵਲੈਤ ਵਿਚ ਛਪੀ ਇਸ ਪੁਸਤਕ ਨੇ ਬਹੁਤ ਸਾਰੇ ਕੀਮਤੀ ਲੇਖਾਂ ਨੂੰ ਇਕ ਥਾਂ ਇਕਠਿਆਂ ਕਰ ਕੇ ਸੰਭਾਲਣ ਦਾ ਕੰਮ ਕੀਤਾ ਹੈ।

ਇਕ ਹੋਰ ਮਹੱਤਵ ਪੂਰਨ ਪੁਸਤਕ ਅੰਗਰੇਜ਼ੀ ਵਿਚ ਸਰਕਾਰੀ ਦਸਤਾਵੇਜ਼ਾਂ ਦੇ ਆਧਾਰ ਤੇ ਪ੍ਰਕਾਸ਼ਤ ਹੋਈ ਇਸਦੇ ਲੇਖਕ ਸ: ਜਸਵਿੰਦਰ ਸਿੰਘ ਰੀਸਰਚ ਸਕਾਲਰ ਹਨ ਜੋ ਦਿੱਲੀ ਤੋਂ ਯੂ.ਕੇ. ਇਸ ਸਮਾਗਮ ਤੇ ਵਿਸ਼ੇਸ਼ ਤੌਰ ਤੇ ਪੁੱਜੇ ਸਨ। ਨਾਮਧਾਰੀਆਂ ਨਾਲ ਸਬੰਧਤ ਰਿਕਾਰਡਾਂ ਦਾ ਇਕ ਵੱਡਾ ਭੰਡਾਰ ਕੌਮੀ ਸੰਗ੍ਰਹਿ ਘਰ ਦਿੱਲੀ ਵਿਚ ਪਿਆ ਹੈ ਜਿਥੋਂ ਇਹੋ ਜਿਹੀ ਸਾਮਗਰੀ ਲਭਣੀ ਬਹੁਤ ਮਿਹਨਤ ਦਾ ਕੰਮ ਹੈ। ਜਸਵਿੰਦਰ ਸਿੰਘ ਜੀ ਨੇ ਉਥੋਂ ਇਹ ਸਾਮਗਰੀ ਲਿਆ ਕੇ ਪੁਸਤਕ ਦਾ ਰੂਪ ਦਿਤਾ। ਹੋਲਾ ਕਮੇਟੀ ਨੇ ਪੁਸਤਕ ਛਪਵਾਈ ਅਤੇ ਸ: ਹਰਵਿੰਦਰ ਸਿੰਘ ਹੰਸਪਾਲ ਨੇ ਲਿਖਣ ਦੀ ਪ੍ਰੇਰਨਾਂ ਦਿਤੀ। ਪੁਸਤਕ ਸਾਹਮਣੇ ਆਉਣ ਤੇ ਵਿਸਥਾਰ ਨਾਲ ਗੱਲ ਕੀਤੀ ਜਾ ਸਕੇਗੀ।

ਹੋਲੇ ਦੇ ਅਵਸਰ ਤੇ ਹੀ ਸਾਊਥਾਲ ਲੰਡਨ ਤੋਂ ਨਿਕਲਨ ਵਾਲੇ ਪੰਜਾਬੀ ਹਫਤਾਵਾਰ ਸੰਦੇਸ਼ ਨੇ ਇਕ ਵਿਸ਼ੇਸ਼ ਅੰਕ ਕਢਿਆ ਜਿਸ ਦੇ ਮੁਖ ਪੰਨੇ ਤੇ ਪੂਰੇ ਸਫੇ ਦੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਸੀ ਅਤੇ ਰੰਗਦਾਰ ਹਾਸ਼ੀਆ ਸੀ। ਵਿਚ ਵਿਸ਼ੇਸ਼ ਲੇਖ ਖਬਰਾਂ ਅਤੇ ਹੋਲੇ ਤੇ ਪੁਜਣ ਵਾਲੇ ਭਾਰਤੀ ਨਾਮਧਾਰੀਆਂ ਦੀਆਂ ਕੁਝ ਤਸਵੀਰਾਂ ਵੀ ਸਨ। ਯੂ. ਕੇ. ਦੇ ਨਾਮਧਾਰੀਆਂ ਨੇ ਇਸ ਅੰਕ ਵਾਸਤੇ ਇਸ਼ਤਿਹਾਰਾਂ ਦੀ ਭਰਪੂਰ ਮਦਦ ਕੀਤੀ ਸੀ। ਹੋਲੇ ਦੇ ਇਸ਼ਤਿਹਾਰ ਵੀ ਆਰਟ ਪੇਪਰ ਤੇ ਬਹੁ-ਰੰਗੇ ਪ੍ਰਕਾਸ਼ਤ ਹੋਏ ਬਾਜ਼ਾਰਾਂ ਵਿਚ ਲਗੇ ਹੋਏ ਸਨ।

### ਬਾਹਰੋਂ ਪਧਾਰੀਆਂ ਸੰਗਤਾਂ

ਹੋਲੇ ਦੇ ਅੰਤ ਤੇ ਇਕ ਵਖਰੇ ਹਾਲ ਵਿਚ ਯੂ.ਕੇ. ਦੇ ਬਾਹਰੋਂ ਆਈਆਂ ਸੰਗਤਾਂ ਦੀਆਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵੀਡੀਓ ਤਸਵੀਰਾਂ ਖਿਚੀਆਂ ਗਈਆਂ। ਇਸ ਸਮੇਂ ਜੋ ਗਿਣਤੀ ਕੀਤੀ ਗਈ ਉਸ ਅਨੁਸਾਰ ਹੇਠ ਲਿਖੇ ਵੇਰਵੇ ਅਨਸਾਰ ਵੱਖ ਵੱਖ ਦੇਸਾਂ ਚੋਂ ਪ੍ਰਤੀਨਿਧ ਪੁਜੇ ਹੋਏ ਸਨ।

ਕੈਨੇਡਾ-੧੫; ਕੀਨੀਆ-੧੨; ਬੈਹਰੀਨ-੨; ਤਨਜ਼ਾਨੀਆ-੨; ਡੁਬਈ-੭; ਆਸਟਰੀਆ-੨; ਭਾਰਤ-੯੦।



ਸ: ਸੁਰਜੀਤ ਸਿੰਘ ਸੁਰਧਾਰ। ਬਰਮਿੰਘਮ ਦੀ ਨਾਮਧਾਰੀ ਸੰਗਤ ਦੇ ਅਹਿਮ ਰੁਕਣ ।



ਸ: ਤ੍ਰਲੋਚਨ ਸਿੰਘ ਲੰਡਨ : ਨਾਮਧਾਰੀ ਸੰਗਤ ਯੂ. ਕੇ. ਦੇ ਹਰਮਨ ਪਿਆਰੇ ਨੌਜਵਾਨ, ਜੋ ਸਿਖੀ ਰਹਿਤ-ਮਰਿਆਦਾ ਦੇ ਧਾਰਨੀ ਹੋਣ ਦੇ ਨਾਲ ਨਾਲ ਕੁਸ਼ਲ ਕੀਰਤਨਕਾਰ ਅਤੇ ਨਿਰਮਾਣ ਵਰਕਰ ਹਨ।

ਕੁਝ ਸਜਨ ਗੈਰਹਾਜ਼ਰ ਹੋਣ ਕਰਕੇ ਗਿਣਤੀ ਵਿਚ ਨਹੀਂ ਸਨ ਆ ਸਕੇ ।

ਸਤਿਗੁਰੂ ਜੀ ਅਤੇ ਮਾਤਾ ਜੀ ਤੋਂ ਇਲਾਵਾ ਇਸ ਹੋਲੇ ਤੇ ਪੁਜੇ ਕੁਝ ਵਿਸ਼ੇਸ਼ ਵਿਅਕਤੀਆਂ ਦੇ ਨਾਮ ਹੇਠਾਂ ਦਰਜ ਕਰ ਰਹੇ ਹਾਂ । ਪਹਿਲੇ ਦਿਨ ਦੇ ਸਵਾਗਤੀ ਸਮਾਰੋਹ ਸਮੇਂ ਵੀ ਇਹਨਾਂ ਦਾ ਪਰੀਚੇ ਸੰਗਤ ਨੂੰ ਕਰਵਾਇਆ ਗਿਆ ।

### ਭਾਰਤ

੧. ਠਾਕਰ ਉਦੈ ਸਿੰਘ ਜੀ
੨. ਸੰਤ ਤਰਸੇਮ ਸਿੰਘ ਜੀ ਨਿਜੀ ਸਕੱਤਰ
੩. ਸੰਤ ਮਹਿੰਦਰ ਸਿੰਘ ਪੂਰਬਾ ਹਜ਼ੂਰੀ ਸੇਵਕ
੪. ਸ: ਹਰਵਿੰਦਰ ਸਿੰਘ ਹੰਸਪਾਲ ਐਮ.ਪੀ.
੫. ਸ: ਸੁਰਿੰਦਰ ਸਿੰਘ ਮਨਚੰਦਾ
੬. ਪੰਡਿਤ ਗੋਪਾਲ ਸਿੰਘ ਜੀ
੭. ਜਥੇਦਾਰ ਗਿਆਨ ਸਿੰਘ ਜੀ
੮. ਡਾ: ਹਰਿਭਜਨ ਸਿੰਘ ਜੀ
੯. ਮਾਸਟਰ ਨਿਹਾਲ ਸਿੰਘ ਜੀ
੧੦. ਪ੍ਰੀਤਮ ਸਿੰਘ ਕਵੀ ਜੀ
੧੧. ਮਹੰਤ ਆਤਮਾ ਸਿੰਘ ਸਨਖਤਰਵੀ
੧੨. ਸ: ਜਸਵਿੰਦਰ ਸਿੰਘ ਖੋਜਕਾਰ ਦਿੱਲੀ
੧੩. ਪ੍ਰੋ: ਸੁਖਬੀਰ ਸਿੰਘ ਗੁਲਾਟੀ ਦਿੱਲੀ
੧੪. ਸ: ਚੰਨਣ ਸਿੰਘ ਚਮਨ ਹਰਗੋਬਿੰਦਪੁਰੀ
੧੫. ਰਾਗੀ ਹਰਭਜਨ ਸਿੰਘ
੧੬. ਰਾਗੀ ਹਰਬੰਸ ਸਿੰਘ
੧੭. ਰਾਗੀ ਬਲਜੀਤ ਸਿੰਘ
੧੮. ਸੁਖਵਿੰਦਰ ਸਿੰਘ ਪਿੰਕੀ
੧੯. ਸ: ਅਵਤਾਰ ਸਿੰਘ ਅੰਮ੍ਰਿਤਸਰ
੨੦. ਗੁਰਦੇਵ ਸਿੰਘ ਸਰੋਦ
੨੧. ਜਥੇਦਾਰ ਦਾਨ ਸਿੰਘ
੨੨. ਗੁਰਭਜਨ ਸਿੰਘ ਸਾਬਕਾ ਸਕੱਤਰ
੨੩. ਸ: ਹਰਭਜਨ ਸਿੰਘ ਔਰੰਗਾਬਾਦ
੨੪. ਸੂਬਾ ਹਰਬੰਸ ਸਿੰਘ ਦੋਸ਼ੀ ਲਖਨਊ
੨੫. ਸੰਤ ਦਿਆਲ ਸਿੰਘ ਫਗਵਾੜਾ
੨੬. ਸ: ਮਹਿੰਦਰ ਸਿੰਘ ਬਾਲੀ ਨਗਰ ਦਿੱਲੀ
੨੭. ਸ: ਚਰਨਜੀਤ ਸਿੰਘ ਬਾਲੀ ਨਗਰ ਦਿੱਲੀ
੨੮. ਸ: ਕਿਰਪਾਲ ਸਿੰਘ ਖੋਖਰ ਬਾਲੀ ਨਗਰ ਦਿੱਲੀ
੨੯. ਸ: ਗੁਰਦੀਪ ਸਿੰਘ ਢੋਡਾ ਦਿੱਲੀ
੩੦. ਸ: ਗੁਰਮੁਖ ਸਿੰਘ—ਹਜ਼ੂਰੀ ਡਰਾਈਵਰ
੩੧. ਸ: ਅਵਤਾਰ ਸਿੰਘ ਅਮਰਾਸਰ
੩੨. ਸ: ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ
੩੩. ਸ: ਮਨੋਹਰ ਸਿੰਘ ਭੱਠੇ ਵਾਲੇ ਸੰਤ ਨਗਰ
੩੪. ਸ: ਮਹਿੰਦਰ ਸਿੰਘ ਬੱਲ ਨਕੋੜਾ
੩੫. ਸ: ਤੀਰਥ ਸਿੰਘ ਚੰਡੀਗੜ੍ਹ
੩੬. ਸੰਪਾਦਕ ਵਰਿਆਮ
੩੭. ਜੁਗਿੰਦਰ ਸਿੰਘ ਨਾਗੀ ਨਵੀਂ ਦਿੱਲੀ
੩੮. ਅਵਤਾਰ ਸਿੰਘ ਸਰਾਜ ਨਾਮਧਾਰੀ ਕਾਲੋਨੀ

### ਕੈਨੇਡਾ

੩੯. ਸੂਬਾ ਰੇਸ਼ਮ ਸਿੰਘ ਜੀ
੪੦. ਸ: ਗੁਰਸੇਵ ਸਿੰਘ ਸੰਧੂ

### ਕੀਨੀਆ

੪੧. ਸ: ਗੁਰਚੈਨ ਸਿੰਘ ਫਲੋਰਾ
੪੨. ਸੂਬਾ ਸਤਿਨਾਮ ਸਿੰਘ ਜੀ
੪੩. ਸੂਬਾ ਸੇਵਾ ਸਿੰਘ ਜਗਾਧਰੀ
੪੪. ਸ: ਹਰਭਜਨ ਸਿੰਘ ਚਾਨਾ

### ਤਨਜ਼ਾਨੀਆ

੪੫. ਸੰਤ ਸਤਵੰਤ ਸਿੰਘ ਪਾਲਰੇ ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆ
੪੬. ਸ੍ਰੀ ਬੁਧ ਰਾਮ ਜੀ ਦਾਰਾਸਲਾਮ

### ਡੁਬਈ

੪੭. ਜਥੇਦਾਰ ਪ੍ਰੀਤਮ ਸਿੰਘ ਜੀ
੪੮. ਸ: ਮਹਿੰਦਰ ਸਿੰਘ ਭਮਰਾ

ਹੋਲੇ ਦੀ ਸਮਾਪਤੀ ਨਾਲ ਅਕਸਰ ਸੰਗਤਾਂ ਅਪਣੇ ਅਪਣੇ ਸ਼ਹਿਰਾਂ ਨੂੰ ਚਲੀਆਂ ਗਈਆਂ ਸਨ । ਹੁਣ ਸਿੱਖਾਂ ਦੀ ਉਡੀਕ ਸੀ ਕਿ ਕਦੋਂ ਸਤਿਗੁਰੂ ਜੀ ਉਹਨਾਂ ਦੇ ਘਰਾਂ ਵਿਚ ਆਣ ਕੇ ਗ੍ਰਹਿ ਪਵਿੱਤਰ ਕਰਦੇ ਹਨ ।

**ਲੈਸਟਰ** ੨੪ ਦੀ ਸ਼ਾਮ ਅਸੀਂ ਬਰਮਿੰਘਮ ਦੇ ਸ਼ਹਿਰ ਵਿਚ ਘੁੰਮਦੇ ਲੰਘਾਈ ਅਤੇ ੨੫ ਦੀ ਸਵੇਰ ਦੀ ਆਸਾ ਦੀ ਵਾਰ ਬਰਮਿੰਘਮ ਨਾਮਧਾਰੀ ਧਰਮਸਾਲਾ ਵਿਚ ਹੀ ਸੀ । ਬਹੁਤ ਸ਼ਾਂਤ ਮਾਹੌਲ ਵਿਚ ਆਸਾ ਦੀ ਵਾਰ ਦਾ ਕੀਰਤਨ ਸੁਣਿਆ । ਸਤਿਗੁਰੂ ਜੀ ਦੇ ਨਿਵਾਸ ਅਸਥਾਨ

ਤੇ ਜਾ ਕੇ ਸ: ਗੁਰਚੈਨ ਸਿੰਘ ਹੋਰਾਂ ਵਿਸ਼ੇਸ਼ ਮੁਲਾਕਾਤ ਕੀਤੀ। ਸਤਿਗੁਰੂ ਜੀ ਦਾ ਪ੍ਰੋਗਰਾਮ ਤਾਂ ਅੱਜ ਲੈਸਟਰ ਸ਼ਹਿਰ ਪਹੁੰਚਕੇ ਸ਼ਾਮ ਦਾ ਦੀਵਾਨ ਕਰਨਾ ਸੀ । ਬਰਮਿੰਘਮ, ਕਵੈਂਟਰੀ ਆਦਿਕ ਸ਼ਹਿਰਾਂ ਵਿਚ ਸਿੱਖਾਂ ਦੇ ਘਰ ਵਿਚ ਚਰਨ ਵੀ ਪਾਉਣੇ ਸਨ। ਅਸੀਂ ਸ: ਗੁਰਚੈਨ ਸਿੰਘ ਜੀ ਦੀ ਸਰਦਾਰੀ ਵਿਚ ਵਾਪਸ ਕੋਲ ਵਿਲ ਪਹੁੰਚੇ ਅਤੇ ਕੁਝ ਸਮਾਂ ਬਾਜ਼ਾਰ ਦਾ ਭਰਮਨ ਕੀਤਾ। ਬਾਅਦ ਦੁਪਹਿਰ ਨਾਮਧਾਰੀ ਸੰਗਤ ਲੈਸਟਰ ਦੇ ਪ੍ਰਧਾਨ ਸ: ਬਚਿਤਰ ਸਿੰਘ ਬਸਰਾ ਦੀ ਕੋਠੀ ਵਿਚ ਪਹੁੰਚੇ ਜਿਥੇ ਅੱਜ ਦਾ ਦੀਵਾਨ ਸੀ। ਬਹੁਤ ਵਿਸ਼ਾਲ ਕੋਠੀ ਸੀ ਇੰਗਲੈਂਡ ਵਿਚ ਅਜਿਹੀਆਂ ਕੋਠੀਆਂ ਵਿਰਲਿਆਂ ਕੋਲ ਹੀ ਹੁੰਦੀਆਂ ਹਨ। ਪਿਛੇ ਬਹੁਤ ਵੱਡਾ ਘਾਹ ਦਾ ਲਾਅਣ ਸੀ। ਵਡੇ ਕਮਰਿਆਂ ਨੂੰ ਸਾਂਝਾ ਕਰਕੇ ਦੀਵਾਨ ਅਸਥਾਨ ਬਣਾਇਆ ਹੋਇਆ ਸੀ। ਜਥੇਦਾਰ ਗਿਆਨ ਸਿੰਘ-ਦਾਨ ਸਿੰਘ ਜੀ ਦਾ ਜੱਥਾ ਰਸ ਭਿੰਨਾ ਕੀਰਤਨ ਕਰ ਰਿਹਾ ਸੀ ਅਤੇ ਸਾਹਮਣੇ ਸਤਿਗੁਰੂ ਜੀ ਸਮਾਧੀ ਅਸਥਿਤ ਸਨ। ਦੀਵਾਨ ਦੀ ਸਮਾਪਤੀ ਤੇ ਸਾਧ ਸੰਗਤ ਲੰਗਰ ਛਕਣ ਲਗ ਪਈ। ਸਤਿਗੁਰੂ ਜੀ ਸੇਵਕਾਂ ਦੇ ਗ੍ਰਹਿ ਪਵਿਤਰ ਕਰਨ ਵਾਸਤੇ ਯੂ.ਕੇ. ਦੇ ਨਾਮਧਾਰੀ ਮੁਖੀਆਂ ਸਹਿਤ ਸ਼ਹਿਰ ਨੂੰ ਚਲੇ ਗਏ ਅਤੇ ਸਾਡਾ ਇਕ ਵਖ਼ਰਾ ਜੱਥਾ ਕੋਲਵਿਲ ਪਿੰਡ ਨੂੰ ਕਾਰਾਂ ਦੇ ਕਾਫਲੇ ਦੇ ਰੂਪ ਵਿਚ ਚਲ ਪਿਆ। ਇਸ ਵਿਚ ਠਾਕਰ ਉਦੇ ਸਿੰਘ ਜੀ, ਪੰਡਿਤ ਗੋਪਾਲ ਸਿੰਘ ਜੀ, ਪ੍ਰੀਤਮ ਸਿੰਘ ਕਵੀ ਅਤੇ ਸ: ਖੜਕ ਸਿੰਘ ਭਮਰਾ ਸ਼ਾਮਲ ਸਨ। ਸ: ਕਮਲਜੀਤ ਸਿੰਘ ਤਬਲਾਵਾਦਕ ਵੀ ਅਪਣੀ ਮਰਸਡੀਜ਼ ਸਵਾਰੀਆਂ ਵਾਸਤੇ ਲਿਆਏ ਸਨ । ਠਾਕਰ ਜੀ ਅਤੇ ਪੰਡਿਤ ਜੀ ਤਾਂ ਕੁਝ ਸਮਾਂ ਰੁਕ ਕੇ ਵਾਪਸ ਲੈਸਟਰ ਚਲੇ ਗਏ ਪਰ ਕਵੀ ਜੀ ਤੇ ਭਮਰਾ ਜੀ ਰਾਤ ਕੋਲਵਿਲ ਹੀ ਠਹਿਰੇ। ਕੋਲਵਿਲ ਲੈਸਟਰ ਤੋਂ ੧੫ ਮਿੰਟ ਦੀ ਵਾਟ ਤੇ ਹੈ।

ਅਸੀਂ ਤਾਂ ਅੱਜ ਬਰਮਿੰਘਮ ਤੋਂ ਕੋਲਵਿਲ ਅਤੇ ਲੈਸਟਰ ਘੁਮਦੇ ਰਹੇ ਪਰ ਭਾਰਤ 'ਚੋਂ ਗਿਆ ਬਾਕੀ ਜੱਥਾ ਸੈਰ ਕਰਦਾ ਰਿਹਾ। ਹੋਲਾ ਕਮੇਟੀ ਵਲੋਂ ਇਕ ਵਿਸ਼ੇਸ਼ ਕੋਚ ਦਾ ਪਰਬੰਧ ਕੀਤਾ ਗਿਆ ਸੀ ਜਿਸ ਰਾਹੀਂ ਇੰਗਲੈਂਡ ਦੇ ਸਮੁੰਦਰੀ ਤੱਟ ਤੇ ਮਸ਼ਹੂਰ ਪਿਕਨਿਕ ਸਥਾਨ ਬਲੈਕ ਪੂਲ ਦੇ ਰਮਣੀਕ ਨਜ਼ਾਰੇ ਮਾਨਣ ਦਾ ਅਵਸਰ ਪੈਦਾ ਕੀਤਾ ਗਿਆ ਸੀ। ਇਹ ਜੱਥਾ ਤਾਂ ਕੋਚ ਰਾਹੀਂ ਹੀ ਅਗਲੇ ਦਿਨ ਲੰਡਨ ਨੂੰ ਚਲਾ ਗਿਆ ਪਰ ਅਸੀਂ ਸਤਿਗੁਰੂ ਜੀ ਦੇ ਉਸ ਟਰੁਪ ਵਿਚ ਸ਼ਾਮਲ ਹੋ ਗਏ ਜੋ ਵੱਖ ਵੱਖ ਸ਼ਹਿਰਾਂ 'ਚ ਹੁੰਦਾ ਅਗਲੇ ਦਿਨ ਲੀਡਜ਼ ਸ਼ਹਿਰ ਨੂੰ ਜਾਣਾ ਸੀ।

੨੫ ਅਪਰੈਲ ਦੀ ਆਸਾ ਦੀ ਵਾਰ ਲੈਸਟਰ ਵਿਚ ਸ: ਬਚਿੱਤਰ ਸਿੰਘ ਬਸਰਾ ਜੀ ਦੇ ਘਰ ਹੀ ਸੀ। ਪਰ ਹੁਣ ਅਸੀਂ ਵੀ ਇਕ ਟਾਇਲਟ-ਬਾਥ ਰੂਮ ਦੀ ਸਮੱਸਿਆ ਦਾ ਸ਼ਿਕਾਰ ਹੋਏ ਉਸ ਵੇਲੇ ਦੀਵਾਨ ਅਸਥਾਨ ਵਿਚ ਪੁੱਜੇ ਜਦੋਂ ਆਸਾ ਦੀ ਵਾਰ ਦਾ ਭੋਗ ਪੈਣ ਵਾਲਾ ਹੀ ਸੀ।

**ਅਗਲੇ ਸਫਰ ਤੇ**

ਲੈਸਟਰ ਵਿਚ ਸਤਿਗੁਰੂ ਜੀ ਦਾ ਨਿਵਾਸ ਇਥੋਂ ਦੇ ਬਜ਼ੁਰਗ ਨਾਮਧਾਰੀ ਸੰਤ ਸਵਰਨ ਸਿੰਘ ਤੂਰ ਦੇ ਘਰ ਵਿਚ ਸੀ। ਜਿਥੇ ਆਪ ਜੀ ਦਾ ਡੇਰਾ ਹੋਵੇ ਉਹ ਥਾਂ ਤਾਂ ਵਿਸ਼ੇਸ਼ ਸਰਗਰਮੀਆਂ ਅਤੇ ਚਹਿਲ ਪਹਿਲ ਦਾ ਕੇਂਦਰ ਹੁੰਦਾ ਹੈ। ਨੌਂ ਵਜੇ ਸਵੇਰੇ ਸਤਿਗੁਰੂ ਜੀ ਦਾ ਕਾਫਲਾ ਅਗਲੇ ਸ਼ਹਿਰਾਂ ਨੂੰ ਜਾਣ ਲਈ ਤਿਆਰ ਖੜਾ ਸੀ। ਮੈਨੂੰ ਦਸਿਆ ਗਿਆ ਕਿ ਪਰਸੋਂ ਕਲ੍ਹ ਤੇ ਅੱਜ, ਬਰਮਿੰਘਮ ਕਵੈਂਟਰੀ ਅਤੇ ਲੈਸਟਰ ਵਿਚ ਸਿੱਖਾਂ ਦੇ ਘਰਾਂ ਵਿਚ ਸਤਿਗੁਰੂ ਜੀ ਦੇ ਚਰਨ ਪਾਉਣ ਨਾਲ ਸਿੱਖਾਂ ਦੀ ਜ਼ਾਤੀ ਖੁਸ਼ੀ ਅਤੇ ਸਿਖੀ ਪਿਆਰ ਦੀ ਇਕ ਜ਼ਬਰਦਸਤ ਲਹਿਰ ਫੈਲ ਗਈ ਸੀ। ਇਹ ਪਿਆਰ ਸ਼ਰਧਾਂ ਅਤੇ ਅਕੀਦਤ ਦਾ ਅਦਭੁਤ ਨਜ਼ਾਰਾ ਸੀ। ਸਿੱਖਾਂ ਦਾ ਜੀਅ ਨਹੀਂ ਸੀ ਕਰਦਾ ਕਿ ਸਤਿਗੁਰੂ ਜੀ ਉਹਨਾਂ ਦੇ ਕੋਲੋਂ ਜੁਦਾ ਹੋਣ। ਸਤਿਗੁਰ ਜੀ ਅਪਣੇ ਸਮੇਂ ਦੇ ਬਹੁਤ ਪਾਬੰਦ ਹਨ ਪਰ ਸਿੱਖਾਂ ਦੇ ਪ੍ਰੇਮ ਅਗੇ ਉਹ ਅਪਣੇ ਸਰੀਰਕ ਸੁਖ ਨੂੰ ਤਿਆਗ ਦਿੰਦੇ ਹਨ ਅਤੇ ਲਗਾਤਾਰ ਸਫਰ ਵਿਚ ਜਾਂ ਕੀਰਤਨ ਨਾਮ ਸਿਮਰਨ ਵਿਚ ਹੀ ਸਮਾਂ ਬਤੀਤ ਕਰਦੇ ਸਨ।

ਕਾਰਾਂ ਦਾ ਕਾਫਲਾ ਅਰਦਾਸ ਕਰਕੇ ਤਰ ਪਿਆ ਸੀ। ਲੈਸਟਰ ਦੀਆਂ ਸੜਕਾਂ ਤੇ ਘੁਮ ਘੁਮਾ ਕੇ ਡਰਬੀ ਸ਼ਹਿਰ ਵਲ ਮੂੰਹ ਕਰ ਲਿਆ ਸੀ। ਸਤਿਗੁਰੂ ਜੀ ਦੀ ਕਾਰ ਦੇ ਚਾਲਕ ਸਨ ਸ: ਹਰਚਰਨ ਸਿੰਘ ਰੰਧਾਵਾ। ਪ੍ਰੀਤਮ ਸਿੰਘ ਰੰਹਿਲ ਅਤੇ ਸ: ਰਜਿੰਦਰ ਸਿੰਘ ਚਾਨਾ ਯੂ.ਕੇ. ਦੀ ਨਾਮਧਾਰੀ ਸੰਗਤ ਦੇ ਕਰਮਵਾਰ ਪ੍ਰਧਾਨ ਅਤੇ ਜਨਰਲ ਸਕੱਤਰ ਦੀਆਂ ਕਾਰਾਂ ਸੇਵਕਾਂ ਸਹਿਤ ਨਾਲ ਸਨ। ਸ: ਖੜਕ ਸਿੰਘ ਭਮਰਾ ਦੌਰੇ ਵਿਚ ਕਾਰ ਸਹਿਤ ਨਾਲ ਰਹੇ। ਇਹਨਾਂ ਨਾਲ ਸਾਡੇ ਮਿੱਤਰ ਸ: ਪ੍ਰੀਤਮ ਸਿੰਘ ਕਵੀ ਇਸ ਇਤਿਹਾਸਕ ਦੌਰੇ ਨੂੰ ਕਲਮ ਅਤੇ ਕੈਮਰਾ ਬੰਦ ਕਰ ਰਹੇ ਸਨ। ਸੰਤ ਤਰਸੇਮ ਸਿੰਘ ਲੰਡਨ ਵਾਲੇ ਵੀ ਗੱਡੀ ਲੈ ਕੇ ਹਾਜ਼ਰ ਸਨ ਅਤੇ ਦੌਰੇ ਸਮੇਂ ਗੱਡੀ ਚਲਾਉਣ ਵਿਚ ਰੰਧਾਵਾ ਜੀ ਦਾ ਹੱਥ ਵਟਾਉਂਦੇ ਰਹੇ। ਕਮਲਜੀਤ ਸਿੰਘ



ਠਾਕਰ ਉਦੈ ਸਿੰਘ

ਲੰਡਨ, ਸੰਤ ਬਲਵੰਤ ਸਿੰਘ ਰੂਪਰਾਏ ਅਤੇ ਹੋਰ ਬਹੁਤ ਸਾਰੇ ਸਿੱਖ ਅਪਣੀਆਂ ਅਪਣੀਆਂ ਕਾਰਾਂ ਲੈ ਕੇ ਹਾਜ਼ਰ ਦੌਰੇ ਵਿਚ ਚਲ ਰਹੇ ਸਨ। ਮੈਨੂੰ ਵੀ ਜ਼ਿੰਦਗੀ ਦਾ ਇਕ ਹੁਸੀਨ ਸਮਾਂ ਮਿਲਿਆ ਅਤੇ ਠਾਕਰ ਉਦੈ ਸਿੰਘ ਜੀ ਨਾਲ ਇਕੋ ਕਾਰ ਵਿਚ ਸਫਰ ਕਰਨ ਦਾ ਅਵਸਰ ਮਿਲਿਆ। ਕਾਰ ਨੂੰ ਸੂਬਾ ਸਤਿਨਾਮ ਸਿੰਘ ਨੈਰੋਬੀ ਚਲਾ ਰਹੇ ਸਨ ਅਤੇ ਨਾਲ਼ ਚੌਥੀ ਸਵਾਰੀ ਰੰਧਾਵਾ ਸਪੁਤਰ ਸ: ਜਸਪਾਲ ਸਿੰਘ ਸਨ। ਠਾਕਰ ਉਦੈ ਸਿੰਘ ਇਕ ਖਿੜੀ ਹੋਈ ਸ਼ਖਸੀਅਤ ਦੇ ਮਾਲਕ ਹਨ। ਗੁਰੂ ਘਰ ਦੇ ਸਾਹਿਬਜ਼ਾਦੇ ਹੋਣ ਕਰਕੇ ਸਨਮਾਨ ਦੇ ਪਾਤਰ ਤਾਂ ਹਨ ਹੀ (ਆਪ ਰਿਸ਼ਤੇ ਵਿਚ ਸਤਿਗੁਰੂ ਜੀ ਦੇ ਭਤੀਜੇ ਹਨ) ਪਰ ਬਜ਼ੁਰਗਾਂ ਦੇ ਸਤਿਕਾਰ ਹਮ ਉਮਰਾਂ ਨਾਲ ਪਿਆਰ, ਸਿੱਖਾਂ ਪ੍ਰਤੀ ਨਿਰਮਾਨ ਤੇ ਸਤਿਕਾਰ ਭਰੀ ਪਹੁੰਚ ਅਤੇ ਕਮ ਕਰਨ ਦੀ ਅਥਾਹ ਯੋਗਤਾ ਸਦਕਾ ਹੋਰ ਵੀ ਪਿਆਰੇ ਜਾਂਦੇ ਹਨ। ਸਫਰ ਵਿਚ ਇਹ ਮਹਿਸੂਸਿਆ ਕਿ ਗੁਰੂ ਸਾਹਿਬਜ਼ਾਦੇ ਹੋਣ ਕਰਕੇ ਉਹਨਾਂ ਪ੍ਰਤੀ ਜਿਹੜੀਆਂ ਗੱਲਾਂ ਅਤੇ ਲੋੜਾਂ ਦਾ ਧਿਆਨ ਸਾਨੂੰ ਰਖਣਾ ਚਾਹੀਦਾ ਸੀ ਉਲਟਾ ਸਾਡਾ ਧਿਆਨ ਉਹ ਆਪ ਕਰਦੇ ਰਹੇ। ਉਹਨਾਂ ਦੀ ਜ਼ਿੰਦਗੀ ਦੇ ਵਿਸ਼ਾਲ ਤਜਰਬੇ ਦਾ ਗਿਆਨ ਵੀ ਮਿਲਦਾ ਰਿਹਾ।

ਦੌਰੇ ਦੀ ਤਰਤੀਬ ਸ: ਰਾਜਿੰਦਰ ਸਿੰਘ ਚਾਨਾ ਜਨਰਲ ਸਕੱਤਰ ਦੀ ਸੀ। ਉਹਨਾਂ ਕੋਲ ਮੁਕੰਮਲ ਫਹਰਿਸਤ ਘਰ ਤੇ ਪਤਿਆਂ ਟਿਕਾਣਿਆਂ ਸਮੇਤ ਸੀ। ਹਰ ਗੱਡੀ ਦੇ ਚਾਲਕ ਨੂੰ ਉਹ ਪਹੁੰਚਣ ਵਾਲੇ ਟਿਕਾਣਿਆਂ ਦੀ ਠਹਿਰਿਸਤ ਦਿੰਦੇ ਤਾਂ ਕਿ ਭੁਲ ਜਾਣ ਦੀ ਸੂਰਤ ਵਿਚ ਉਹ ਆਪ ਪਹੁੰਚ ਜਾਣ। ਇੰਗਲੈਂਡ ਵਿਚ ਪੂਰੇ ਕਾਰਾਂ ਦੇ ਕਾਫਲੇ ਦੀ ਸ਼ਕਲ ਵਿਚ ਚਲਨਾ ਬਹੁਤ ਮੁਸ਼ਕਲ ਹੈ ਖਾਸ ਕਰਕੇ ਸ਼ਹਿਰਾਂ ਵਿਚ ਸ਼ਹਿਰ ਦੇ ਚੌਕਾਂ ਵਿਚ ਬਤੀਆਂ ਦੇ ਇਸ਼ਾਰੇ ਦਾ ਪਾਲਣ ਪੂਰੀ ਪਾਬੰਦੀ ਨਾਲ ਹੁੰਦਾ ਹੈ। ਜੇ ਅੱਧੀਆਂ ਕਾਰਾਂ ਹਰੀ ਬੱਤੀ ਤੇ ਪਾਰ ਕਰ ਗਈਆਂ ਹਨ ਤਾਂ ਲਾਲ ਬੱਤੀ ਦੇ ਇਸ਼ਾਰੇ ਤੇ ਯੱਕਦਮ ਪਿਛਲੀਆਂ ਕਾਰਾਂ ਨੇ ਰੁਕ ਜਾਣਾ ਹੈ। ਅਤੇ ਫੇਰ ਟਰੈਫਕ ਦੇ ਜੰਗਲ ਵਿਚ ਅਗਲੀਆਂ ਪਿਛਲੀਆਂ ਕਾਰਾਂ ਨੇ ਗਵਾਚ ਜਾਣਾ ਹੈ। ਇਸ ਵਾਸਤੇ ਕਾਰਾਂ ਦੇ ਡਰਾਈਵਰ ਅਕਸਰ ਪਛੜ ਜਾਂਦੇ ਅਤੇ ਫੇਰ ਕਿਸੇ ਸਾਂਝੇ ਥਾਂ ਤੇ ਹੀ ਜਾ ਇਕੱਠੇ ਹੁੰਦੇ। ਸੜਕ ਤੇ ਗੱਡੀ ਨੂੰ ਬਗੈਰ ਇਸ਼ਾਰੇ ਤੋਂ ਰੋਕ ਲੈਣਾ ਆਫਤ ਸਹੇੜਣ ਵਾਲੀ ਹੀ ਗੱਲ ਹੈ।

**ਡਰਬੀ ਦੋਂ ਲੀਡਜ਼**

ਪਹਿਲਾ ਸ਼ਹਿਰ ਡਰਬੀ ਸੀ ਜਿਸ ਵਿਚ ਸ: ਮਹਿੰਦਰ ਸਿੰਘ ਚਾਨਾ ਸ: ਕਿਰਪਾਲ ਸਿੰਘ ਬੱਧਵਾਲ, ਰਾਜਿੰਦਰ ਸਿੰਘ ਬਾਂਸਲ, ਰਣਜੀਤ ਸਿੰਘ ਆਦਿਕ ਗੁਰਸਿਖ ਰਹਿੰਦੇ ਹਨ। ਇਥੇ ਬਹੁਤ ਸਾਰੇ ਘਰਾਂ ਵਿਚ ਸਤਿਗੁਰੂ ਜੀ ਨੇ ਚਰਨ ਪਾਏ, ਲੋਕਾਂ ਨੂੰ ਕੁਰਿਹਤਾਂ ਵਲੋਂ ਰੋਕਿਆ ਨਾਮ ਸਿਮਰਨ ਅਤੇ ਸਿੱਖੀ ਗੀਤ ਦੀ ਦਾਤ ਬਖਸ਼ੀ। ਸਟਾਫਜ਼ ਵਿਚ ਸ: ਉਜਾਗਰ ਸਿੰਘ ਡੱਬ, ਸਟੋਕ ਆਨ ਟਰੈਂਟ ਵਿਚ ਸ: ਸਰਵਨ ਸਿੰਘ ਅਤੇ ਹੋਰ ਅਨੇਕਾਂ ਸਿੱਖਾਂ ਦੇ ਗ੍ਰਹਿ ਪਵਿਤਰ ਕਰਕੇ ਸ਼ਾਮ ਤੱਕ ਗੁਰੂ ਜੀ ਦਾ ਕਾਫਲਾ ਇੰਗਲੈਂਡ ਦੇ ਮਸ਼ਹੂਰ ਸ਼ਹਿਰ ਲੀਡਜ਼ ਪੁਜ ਗਿਆ। ×

# ਲੀਡਜ਼ ਵਿਚ ਦੀਵਾਨ

**ਲੀਡਜ਼**—ਬਰਤਾਨੀਆ ਦਾ ਇਕ ਪ੍ਰਮੁਖ ਸ਼ਹਿਰ ਹੈ। ਇਥੇ ਸਾਢੇ ੧੨੦੦੦ ਹਿੰਦੂ ਵਸਦੇ ਹਨ ਅਤੇ ਸਾਢੇ ਪੰਜ ਹਜ਼ਾਰ ਸਿਖ। ਜਮਾਇਕੇ ਵੀ ਬਹੁਤ ਭਾਰੀ ਗਿਣਤੀ ਵਿਚ ਹਨ। ਸਾਡਾ ਕਾਰਾਂ ਦਾ ਕਾਫਲਾ ਸ਼ਾਮ ਦੇ ਪੰਜ ਵਜੇ ਇਸ ਸ਼ਹਿਰ ਵਿਚ ਦਾਖਲ ਹੋਇਆ ਅਤੇ ਸਿੱਧਾ ਹੀ ਇਥੋਂ ਦੇ ਹਿੰਦੂ ਮੰਦਿਰ ਵਿਚ ਚਲਾ ਗਿਆ ਜਿਥੇ ਕਿ ਦੀਵਾਨ ਦਾ ਪਰਬੰਧ ਕੀਤਾ ਗਿਆ ਸੀ। ਸਾਰਾ ਸਿਹਨ ਕਾਰਾਂ ਨਾਲ ਭਰਿਆ ਪਿਆ ਸੀ। ਹਿੰਦੂ-ਮੰਦਰ ਦੇ ਪ੍ਰਬੰਧਕਾਂ, ਟਰੱਸਟੀਆਂ ਸ੍ਰੀ ਸ਼ਰਮਾ ਅਤੇ ਸਹਿਯੋਗੀਆਂ ਨੇ ਸਤਿਗੁਰੂ ਜੀ ਦਾ ਹਾਰ ਪਾ ਕੇ ਸੁਆਗਤ ਕੀਤਾ। ਅੰਦਰ ਮੰਦਰ ਦੀ ਉਪਰਲੀ ਮੰਜ਼ਿਲ ਤੇ ਦੀਵਾਨ ਸਜਿਆ ਹੋਇਆ ਸੀ।ਮੰਦਿਰ ਦਾ ਹਾਲ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਰਾਮ ਸਿੰਘ ਅਤੇ ਬਾਰਾਂ ਪਾਤਸ਼ਾਹੀਆਂ ਦੀਆਂ ਤਸਵੀਰਾਂ ਨਾਲ ਸੁਸਜਿਤ ਸੀ। ਉਚੀ ਸਟੇਜ ਤੇ ਸਤਿਗੁਰੂ ਜੀ ਦਾ ਆਸਨ ਸੀ। ਜ: ਗਿਆਨ ਸਿੰਘ ਹਾਰਮੋਨੀਅਮ ਤੇ ਅਤੇ ਦਾਨ ਸਿੰਘ ਢੋਲਕ ਨਾਲ ਕੀਰਤਨ ਕਰ ਰਹੇ ਸਨ ਜਿਸ ਨੂੰ ਸਰੋਤੇ ਧਿਆਨ ਪੂਰਬਕ ਸਰਵਨ ਕਰ ਰਹੇ ਸਨ। ਇਸ ਤੋਂ ਪਹਿਲਾਂ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਲਗ ਚੁੱਕਾ ਸੀ। ਫਿਰ ਪੰਡਿਤ ਗੋਪਾਲ ਸਿੰਘ ਜੀ ਨੇ ਇਕ ਪ੍ਰਭਾਵਸ਼ਾਲੀ ਵਿਖਿਆਨ ਵਿਚ ਅਧੇ ਘੰਟੇ ਦੇ ਸਮੇਂ ਵਿਚ ਹੀ ਸਾਧ ਸੰਗਤ ਨੂੰ ਪ੍ਰਭਾਵਤ ਕੀਤਾ। ਪੰਡਿਤ ਜੀ ਨੇ ਨਾਮ ਅਤੇ ਸਤਿਗੁਰੂ ਦੇ ਵਿਸ਼ੇ ਨੂੰ ਬਹੁਤ ਪ੍ਰੇਰਨਾਮਈ ਢੰਗ ਨਾਲ ਬਿਆਨ ਕੀਤਾ। ਇਸ ਬਾਅਦ ਨਾਮਧਾਰੀ ਸੰਗਤ ਦੇ ਸਕੱਤਰ ਹਰਿਚਰਨ ਸਿੰਘ ਜੀ ਨੇ ਹਿੰਦੂ ਮੰਦਰ ਦੇ ਪਤਵੰਤੇ ਸਜਨਾਂ ਅਤੇ ਹੋਰ ਵਿਸ਼ੇਸ਼ ਵਿਅਕਤੀਆਂ ਨੂੰ ਤਕਰੀਰਾਂ ਕਰਨ ਵਾਸਤੇ ਆਮੰਤ੍ਰਿਤ ਕੀਤਾ। ਮੰਦਰ ਦੇ ਮੁਖੀ ਸ੍ਰੀ ਚਤਰਪਾਲ ਨੇ ਸਤਿਗੁਰੂ ਜੀ ਦਾ ਸੁਆਗਤ ਕਰਦਿਆਂ ਹਿੰਦੀ ਵਿਚ ਬਹੁਤ ਹੀ ਮਾਰਮਕ ਸ਼ਬਦ ਕਹੇ।

### ਸ੍ਰੀ ਚਤਰਪਾਲ ਜੀ

..."ਭਾਰਤ ਵਿਚ ਗੰਗਾ ਜਮਨਾ ਪਵਿੱਤਰ ਨਦੀਆਂ ਵਗਦੀਆਂ ਹਨ। ਇਥੇ ਨਾ ਗੰਗਾ ਹੈ ਨਾ ਜਮਨਾ ਹੈ ਪਰ ਸੰਤ ਮਹਾਤਮਾ ਸਤਿਗੁਰੂ ਇਥੇ ਦਰਸ਼ਨ ਦਿੰਦੇ ਹਨ। ਇਹ ਹੀ ਤੀਰਥ ਹਨ। ਜੀਵਨ ਬਨਾਉਣ ਲਈ ਮਨ ਦੀ ਪਵਿੱਤਰਤਾ ਚਾਹੀਦੀ ਹੈ। ਪਵਿਤਰਤਾ ਮਹਾਨ ਪੁਰਸ਼ਾਂ ਤੋਂ ਪ੍ਰਾਪਤ ਹੁੰਦੀ ਹੈ। ਇਨਸਾਨ ਜਿਨਾ ਗਿਆਨ ਅਤੇ ਸਿਖਿਆ ਸੰਤਾਂ ਗੁਰੂਆਂ ਤੋਂ ਪ੍ਰਾਪਤ ਕਰਦਾ ਹੈ ਧਰਮ ਪੁਸਤਕਾਂ ਚੋਂ ਨਹੀਂ ਪ੍ਰਾਪਤ ਕਰ ਸਕਦਾ ਅਤੇ ਗੁਰੂ ਨੂੰ ਬ੍ਰਹਮਾ ਵਿਸ਼ਨੂੰ ਅਤੇ ਸ਼ਿਵ ਕਿਹਾ ਗਿਆ ਹੈ। ਸਤਿਗੁਰੂ ਜੀ ਦੀ ਕ੍ਰਿਪਾ ਹੈ ਕਿ ਇਹ ਇਥੇ ਪਧਾਰੇ ਹਨ। ਮੰਦਿਰ ਦੇ ਟਰੱਸਟੀ ਅਤੇ ਸੰਗਤਾਂ ਗੁਰੂਦੇਵ ਦਾ ਸਵਾਗਤ ਕਰਦੇ ਹਨ। ਅੰਤ ਵਿਚ ਸ੍ਰੀ ਚਤਰਪਾਲ ਜੀ ਨੇ ਯਾਚਨਾ ਕੀਤੀ ਕਿ ਸਤਿਗੁਰੂ ਜੀ ਦੇ ਤਿਆਗਮਈ, ਗਿਆਨ ਮਈ ਅਤੇ ਪਵਿਤਰ ਜੀਵਨ ਤੋਂ ਸਾਡੇ ਜੀਵਨ ਵਿਚ ਦਇਆ, ਸੇਵਾ ਅਤੇ ਪਰਾਨੀ ਮਾਤਰ ਵਾਸਤੇ ਪ੍ਰੇਮ ਦੀ ਭਾਵਨਾ ਉਤਪੰਨ ਹੋਵੇ।...ਧਨਵਾਦ...ਨਮਸਕਾਰ।

### ਸ੍ਰੀ ਦਖਸ਼ਨੀ ਜੀ

ਮੰਦਿਰ ਵਲੋਂ ਦਕਸ਼ਨਾਂ ਦੇ ਰੂਪ ਵਿਚ ਇਕ ਦਸਤਾਰ ਸਤਿਗੁਰੂ ਜੀ ਨੂੰ ਭੇਂਟ ਕੀਤੀ ਗਈ। ਇਸ ਬਾਅਦ ਸ੍ਰੀ ਦਖਸ਼ਨੀ ਜੀ ਮੈਂਬਰ ਕਮਿਊਨਿਟੀ ਰੀਨੇਸ਼ਨਜ਼ ਕੌਂਸਲ ਨੇ ਸਤਿਸੰਗ ਅਤੇ ਗੁਰੂ ਮਹਿਮਾ ਨੂੰ ਬਹੁਤ ਉਪਯੋਗੀ ਦਸਦੇ ਹੋਏ ਕਿਹਾ ਕਿ ਕਲਿਜੁਗ ਵਿਚ ਭਗਵਾਨ ਦਾ ਨਾਮ ਹੀ ਆਧਾਰ ਹੈ। ਇਹ ਮਹਿਮਾਂ ਧਰਮ ਗਰੰਥਾਂ ਚੋਂ ਪੜ੍ਹ ਸਕਦੇ ਹਾਂ ਪਰ ਸ਼ੰਕਾ ਨਿਵਾਰਨ ਗੁਰੂਦੇਵ ਹੀ ਕਰਦੇ ਹਨ। ਸਤਿਗੁਰੂ ਭਗਵਾਨ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ। ਅਤੇ ਇਹ ਕ੍ਰਿਪਾ ਸਤਿਸੰਗਤ ਬਿਨਾਂ ਨਹੀਂ ਹੁੰਦੀ। ਅਤੇ ਬਗੈਰ ਬਬੇਕ ਦੇ ਸਤਿਸੰਗਤ ਨਹੀਂ ਹੁੰਦੀ। "ਬਿਨ ਬਿਬੇਕ ਸਤਿਸੰਗ ਨਾ ਹੋਈ (ਰਾਮਾਇਣ) ਸਤਿਸੰਗਤ ਵਿਚ ਆਉਣ ਲਗਿਆਂ ਹੀ ਪੈਰਾਂ ਨੂੰ ਸੰਗਲ ਪੈ ਜਾਂਦੇ ਹਨ। ਜਦੋਂ ਮਨ ਬਹੁਤ ਕਲੂਸ਼ਤ ਹੋਇਆ ਹੁੰਦਾ ਹੈ ਤਾਂ ਇਹ ਸਤਿਗੁਰ ਜੀ ਹੀ ਹੁੰਦੇ ਹਨ ਜੋ ਪਵਿਤਰ ਵਿਚਾਰ ਮਨ ਵਿਚ ਲਿਆਉਂਦੇ ਹਨ। ਗੁਰੂ ਨੂੰ

ਸਾਖਿਆਤ ਬ੍ਰਹਮਾ ਵਿਸ਼ਨੂੰ ਅਤੇ ਪਾਰਬ੍ਰਹਮ ਕਿਹਾ ਗਿਆ ਹੈ। ਸਭ ਜਾਣਦੇ ਹਨ ਕਿ ਮਨ ਬਹੁਤ ਚੰਚਲ ਹੈ। ਮਨ ਵਿਚ ਤਰਕ ਵਿਤਰਕ ਪੈਦਾ ਹੁੰਦਾ ਹੈ। ਜੇ ਸਤਿਸੰਗਤ ਦਾ ਅਭਿਆਸ ਹੋਵੇ ਤਾਂ ਵੈਰਾਗ ਆਵੇ ਫਿਰ ਸਤਿਗੁਰੂ ਵਿਚ ਸ਼ਰਧਾ ਪੈਦਾ ਹੁੰਦੀ ਹੈ। ਸੰਤ ਲੋਕ ਸਰਲ ਚਿਤ ਹੁੰਦੇ ਹਨ। ਸਤਿਗੁਰਾਂ ਦਾ ਕੰਮ ਹੈ ਆਪਣਾ ਧਰਮ ਵਿਚਾਰ ਵਿਹਾਰ ਭੁਲ ਚੁੱਕੇ ਲੋਕਾਂ ਨੂੰ ਰਾਹੇ ਪਾਉਣਾ। ਇਹ ਜੰਗਮ ਤੀਰਥ ਸਰੂਪ ਹੁੰਦੇ ਹਨ। ਸਤਿਗੁਰੂ ਜੀ ਦਾ ਇਥੇ ਆਉਣ ਤੇ ਹਾਰਦਿਕ ਸਵਾਗਤ ਕਰਦੇ ਹਾਂ।

**ਬਾਬਾ ਖੇਮ ਸਿੰਘ ਜੀ**—ਆਪ ਨੇ ਆਪਣੀ ਸੰਖੇਪ ਜਿਹੀ "ਤਕਰੀਰ ਵਿਚ ਕਿਹਾ ਕਿ ਸਾਡੇ ਬਹੁਤ ਉਚੇ ਸੁੱਚੇ ਭਾਗ ਹਨ ਜੋ ਸਤਿਗੁਰਾਂ ਦੇ ਦਰਸ਼ਨ ਹੋਏ ਹਨ। ਹੋਰ ਵੀ ਉਚੇ ਭਾਗ ਹੋਣ ਜੇ ਸਤਿਗੁਰਾਂ ਦਾ ਬਚਨ ਮੰਨਿਆ ਜਾਵੇ ਗੁਰ ਕਾ ਬਚਨ ਬਸਹਿ ਜੀਅ ਨਾਲੇ। ਜਲ ਨਹੀਂ ਡੋਬੇ ਤਸਕਰ ਨਹੀ ਲੂਟੇ......ਜਿਥੇ ਸਤਿਗੁਰੂ ਜਾ ਬੈਠਣ ਉਹ ਥਾਂ ਬਹੁਤ ਸੁਹਾਵਨਾ ਹੋ ਜਾਂਦਾ ਹੈ।

**ਸਃ ਸੇਵਾ ਸਿੰਘ ਕਲਸੀ**—ਬਰੈਡਫੋਰਡ ਕਾਲਜ ਦੇ ਲੈਕਚਰਾਰ ਅਤੇ ਲੀਡਜ਼ ਦੀ ਕਮਿਊਨਟੀ ਰਿਲੇਸ਼ਨਜ਼ ਕੌਂਸਲ ਦੇ ਮੈਂਬਰ ਸਃ ਸੇਵਾ ਸਿੰਘ ਕਲਸੀ ਨੇ ਇਕ ਬਹੁਤ ਜਜ਼ਬਾਤੀ ਤਕਰੀਰ ਵਿਚ ਕਿਹਾ ਕਿ ਮੈਂ ਆਪਣੇ ਆਪ ਨੂੰ ਬਹੁਤ ਵਡਭਾਗੀ ਸਮਝਦਾ ਹਾਂ ਜੋ ਸਤਿਗੁਰਾਂ ਦੇ ਦਰਸ਼ਨ ਕਰ ਰਿਹਾ ਹਾਂ। ਸਿਖ ਇਹ ਸ਼ਬਦ ਪੜ੍ਹਦੇ ਹਨ ਕਿ ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ...ਅਜ ਇਹ ਸਥਾਨ ਪਵਿਤਰ ਹੈ। ਮੈਨੂੰ ਇੰਗਲੈਂਡ ਵਿਚ ਆਇਆ ੧੮ ਸਾਲ ਹੋ ਗਏ ਹਨ। ਮੈਂ ਬਰਮਿੰਘਮ ਹੋਲਾ ਵੇਖਣ ਗਿਆਂ, ਐਸਾ ਆਨੰਦ ਆਇਆ ਜਿਵੇਂ ਪੰਜਾਬ ਵਿਚ ਸ੍ਰੀ ਭੈਣੀ ਸਾਹਿਬ ਵਿਚ ਬੈਠੇ ਹੋਈਏ। ਇਹ ਮਿਹਰਾਂ ਦੇ ਦਾਤੇ ਸੱਚੇ ਪਾਤਸ਼ਾਹ ਜੀ ਦੀ ਹੀ ਕ੍ਰਿਪਾ ਹੈ। ਜੇ ਕੋਈ ਘਾਟ ਹੋਵੇ ਤਾਂ ਇਸ ਮਿਹਰਬਾਨ ਕੋਲ ਅਰਦਾਸ ਕੀਤੀ ਜਾ ਸਕਦੀ ਹੈ। ਇਹਨਾਂ ਨਾਲ ਬਚਨ ਹੋ ਸਕਦੇ ਹਨ। ਇਹਨਾਂ ਕੋਲੋਂ ਜੋ ਮੰਗਣਾ ਹੈ। ਮੰਗਿਆ ਜਾ ਸਕਦਾ ਹੈ। ਸਾਰੇ ਹਿੰਦੁਸਤਾਨੀ ਜੋ ਜ਼ਿੰਦਾ ਨੇ ਜਾਂ ਜੋ ਪੈਦਾ ਹੋਣਗੇ ਜਦੋਂ ਇਤਿਹਾਸ ਪੜ੍ਹਣਗੇ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਪਰਉਪਕਾਰ ਜੋ ਉਹਨਾਂ ਗੁਲਾਮੀ ਦੇ ਪਿੰਜਰੇ ਅਤੇ ਸੰਗਲ ਤੋੜਨ ਦੇ ਕੀਤੇ, ਯਾਦ



ਸਃ ਹਰੀ ਸਿੰਘ ਭੋਗਲ ਪ੍ਰਧਾਨ ਨਾਮਧਾਰੀ ਸੰਗਤ ਲੀਡਜ਼ ਅਤੇ ਮੀਤ ਪ੍ਰਧਾਨ ਹੋਲਾ ਕਮੇਟੀ

ਕਰਕੇ ਰਿਣੀ ਹੋਣਗੇ। ਮੈਨੂੰ ਆਜ਼ਾਦ ਹਿੰਦੁਸਤਾਨੀ ਦਾ ਰੁਤਬਾ ਕਿਸ ਨੇ ਬਖਸ਼ਿਆ ਹੈ। ਇਹ ਸਤਿਗੁਰੂ ਰਾਮ ਸਿੰਘ ਜੀ ਮਿਹਰ-ਬਾਨ ਦਾ ਬਖਸ਼ਿਆ ਹੋਇਆ ਹੈ। ਅਜ ਵੀ ਵਰਤਮਾਨ ਸਤਿਗੁਰੂ ਸਾਰੇ ਜਗਤ ਦੇ ਮਿਹਰਬਾਨ ਸੱਚੇ ਪਾਤਸ਼ਾਹ ਹਨ।

**ਹਿੰਦੂ ਮੰਦਰ ਵਲੋਂ ਪੇਸ਼ਕਸ਼**—ਕਲਸੀ ਜੀ ਨੇ ਕਿਹਾ ਕਿ ਲੀਡਜ਼ ਦੀ ਹਿੰਦੂ ਮੰਦਰ ਕਮੇਟੀ ਨੇ ਮੇਰੀ ਇਹ ਡਿਊਟੀ ਲਾਈ ਹੈ ਕਿ ਮੈਂ ਇਹ ਬੇਨਤੀ ਉਹਨਾਂ ਵਲੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਕਹਾਂ ਕਿ ਜਦੋਂ ਤਕ ਲੀਡਜ਼ ਦੀ ਨਾਮਧਾਰੀ ਸੰਗਤ ਆਪਣਾ ਅਸਥਾਨ ਨਾ ਬਣਾ ਲਵੇ ਇਹ ਇਹ ਸਥਾਨ ਦੀਵਾਨ ਵਾਸਤੇ, ਲੰਗਰ ਵਾਸਤੇ, ਨਾਮ ਸਿਮਰਨ ਅਤੇ ਸਤਿਸੰਗਤ ਵਾਸਤੇ ਵਰਤ ਸਕਦੇ ਹਨ, ਬਗੈਰ ਕਿਸੇ ਫੀਸ ਦੇ ਅਤੇ ਬਗੈਰ ਕਿਸੇ ਰੱਖ ਰੱਖਾ ਅਤੇ ਸ਼ਰਤ ਦੇ। ਆਸ ਹੈ ਸਤਿਗੁਰੂ ਜੀ ਪਰਵਾਨਗੀ ਦੀ ਬਖਸ਼ਿਸ਼ ਕਰਨਗੇ। ਕਲਸੀ ਸਾਹਿਬ ਬਹੁਤ ਆਦਰ ਸਤਿਕਾਰ ਵਾਲੀ ਨਰਮ ਸ਼ਬਦਾਵਲੀ ਵਿਚ ਬਾਰ ਬਾਰ ਮਿਹਰਬਾਨੀਆਂ ਦੀ ਅਰਦਾਸ ਕਰ ਰਹੇ ਸਨ।

**ਪ੍ਰਧਾਨ ਸੰਤ ਹਰੀ ਸਿੰਘ ਭੋਗਲ**—ਨਾਮਧਾਰੀ ਸੰਗਤ ਲੀਡਜ਼ ਦੇ ਪ੍ਰਧਾਨ ਅਤੇ ਹੋਲਾ ਕਮੇਟੀ ਦੇ ਮੀਤ ਪ੍ਰਧਾਨ ਸਃ ਹਰੀ ਸਿੰਘ ਭੋਗਲ ਜੀ ਦੀ ਤਕਰੀਰ ਇਕ ਤਰਲੇ ਅਤੇ ਮੋਹ ਭਿਜੀ ਯਾਚਨਾ ਸੀ। ਇਹ ਸ੍ਰੀ ਪ੍ਰੀਤਮ ਸਿੰਘ ਕਵੀ ਰਚਿਤ ਇਕ ਬੰਦ ਤੋਂ ਸ਼ੁਰੂ ਹੋਈ :—

ਅੰਤ ਤੇਰਿਆਂ ਪਿਆਰਾਂ ਦਾ ਨਾ, ਨਾ ਸਾਡੇ ਅਪਰਾਧਾਂ ਦਾ
ਬੰਨਾ ਤੇਰੀਆਂ ਮਿਹਰਾਂ ਦਾ ਨਾ, ਸਾਡੀਆਂ ਨਿਤ ਉਪਾਧਾਂ ਦਾ

ਉਹਨਾ ਭਰੇ ਹੋਏ ਗਲੇ ਨਾਲ ਕਿਹਾ ਕਿ ਸਾਡੇ ਵਿਚ ਅਜ ਸੱਚੇ ਪਾਤਸ਼ਾਹ ਜੀ ਦਰਸ਼ਨ ਦੇ ਰਹੇ ਹਨ। ਆਪ ਜੀ ਦੀ ਬਖਸ਼ਿਸ਼ ਬਿਨਾਂ ਅਸੀਂ ਕੁਝ ਵੀ ਕਰਨ ਯੋਗ ਨਹੀਂ। ਸਾਡੀ ਅਰਦਾਸ ਹੈ ਕਿ ਆਪ ਸਦਾ ਹੀ ਸਾਨੂੰ ਨਿਵਾਜਦੇ ਰਹਿਣ। ਅਸੀਂ ਘਰ ਵਿਚ (ਭਾਵ ਆਪਣੀ ਧਰਮਸਾਲਾ-ਸੰ:) ਕਦੋਂ ਬੈਠਾਂਗੇ। ਅਸੀਂ ਮੰਦਰ ਕਮੇਟੀ ਦੇ ਰਿਣੀ ਹਾਂ ਜੋ ਸਾਨੂੰ ਸਦਾ ਹੀ ਜਗਾਹ ਦੇਂਦੇ ਹਨ। ਉਹਨਾਂ ਵਲੋਂ ਮੰਦਰ ਵਿਚ ਦੀਵਾਨ ਲਾਉਣ ਦੀ ਪੇਸ਼ਕਸ਼ ਦਾ ਧੰਨਵਾਦ ਕਰਦੇ ਹਾਂ। ਸਾਡੀ ਅਰਦਾਸ ਹੈ ਕਿ ਅਸੀਂ ਕਦੀ ਵੀ ਗੁਰੂ ਵਲੋਂ ਬੇਮੁਖ ਨਾ ਹੋਈਏ। ਸ਼ਰਮਾ ਜੀ ਦਾ ਬਹੁਤ ਬਹੁਤ ਧਨਵਾਦ ਹੈ।

**ਸ: ਬਖਸ਼ੀਸ਼ ਸਿੰਘ ਚਾਨਾ**—ਰਾਮਗੜ੍ਹੀਆ ਬੋਰਡ ਲੀਡਜ਼ ਦੇ ਟਰੱਸਟੀ ਸ: ਬਖਸ਼ੀਸ਼ ਸਿੰਘ ਚਾਨਾ ਨੇ ਕਿਹਾ "ਅਸੀ ਵਡਭਾਗੀ ਅਤੇ ਧਨਭਾਗੀ ਹਾਂ। ਜਦੋਂ ਵੀ ਮਹਾਰਾਜ ਜੀ ਆਉਂਦੇ ਹਨ ਦਰਸ਼ਨ ਦਿੰਦੇ ਹਨ ਅਤੇ ਸਾਨੂੰ ਰਸਤਾ ਦਿਖਾਉਂਦੇ ਹਨ। ਨਾਮਧਾਰੀ ਸੰਗਤ ਦਾ ਸਿਖ ਇਤਿਹਾਸ ਸਦਾ ਹੀ ਰਿਣੀ ਰਹੇਗਾ। ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰਿਣੀ ਰਹੇਗਾ। ਜੋ ਦੇਸ਼ ਭਗਤ ਅਤੇ ਰੱਬ ਦਾ ਭਗਤ ਹੈ ਉਹ ਹੀ ਜੀਉਂਦਾ ਹੈ। ਨਾਮਧਾਰੀ ਦੇਸ਼ ਭਗਤ ਵੀ ਹੈ ਰੱਬ ਭਗਤ ਵੀ ਹੈ। ਪੰਜਾਬ ਵਿਚ ਜੋ ਸਮਾਂ ਬੀਤ ਰਿਹਾ ਹੈ ਇਸ ਨੂੰ ਚਾਨਣ ਦੀ ਲੋਅ ਦਿਓ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਦਿਤੀ ਸੀ। ਕੋਈ ਭੁਲ ਹੋਵੇ ਤਾਂ ਬਖਸ਼ਿਸ਼ ਕਰਨੀ।

**ਸਤਿਗੁਰੂ ਜੀ ਦੇ ਪ੍ਰਵਚਨ**—ਸ੍ਰੀ ਸਤਿਗੁਰੂ ਜੀ ਨੇ ਅੰਤ ਵਿਚ ਆਪਣੇ ਪ੍ਰਵਚਨਾਂ ਵਿਚ ਕੁਰਾਈਆਂ ਤਿਆਗਣ ਅਤੇ ਚੰਗਿਆਈਆਂ ਗ੍ਰਹਿਣ ਕਰਨ ਲਈ ਉਪਦੇਸ਼ ਦਿਤਾ। ਸੰਖੇਪ ਸ਼ਬਦਾਂ ਵਿਚ ਆਪ ਜੀ ਦਾ ਕਥਨ ਸੀ,

"ਸਤਿਗੁਰੂ ਸਚੇ ਪਾਤਸ਼ਾਹ ਜੀ ਸਾਡੇ ਤੇ ਕ੍ਰਿਪਾ ਕਰਨ ਅਸੀਂ ਜੋ ਆਖਦੇ ਸੁਣਦੇ ਹਾਂ ਸਾਡੇ ਮਨ ਤੇ ਵਸੇ। ਜੇ ਬਾਣੀ ਪੜਦੇ ਰਹੀਏ ਮੰਨੇ ਕੀ ਗਤਿ ਕਹੀ ਨਾ ਜਾਇ, ਮੰਨੇ ਕੀ ਗਤਿ ਕਹੀ ਨਾ ਜਾਏ" ਪਰ ਮੰਨੀਏ ਨਾ ਤਾ ਕੀ ਲਾਭ ਹੋਇਆ? ਅਜ ਕਲ ਗੁਰਦੁਆਰਿਆਂ ਵਿਚ ਲਾਊਡ ਸਪੀਕਰਾਂ ਰਾਹੀਂ ਗੁਰਬਾਣੀ ਪੜ੍ਹਣ ਦਾ ਬਹੁਤ ਰਿਵਾਜ ਹੋ ਗਿਆ ਹੈ ਅਤੇ ਇਕ ਇਕ ਮਹੱਲੇ ਵਿਚ ਕਈ ਥਾਈਂ ਚਾਰ ਚਾਰ ਗੁਰਦੁਆਰਿਆਂ ਚੋਂ ਇਕੋ ਸਮੇਂ ਸਪੀਕਰ ਵਜ ਰਹੇ ਹੁੰਦੇ ਹਨ। ਪਰ ਬਾਣੀ ਮੰਨਣ ਦੀ ਗੱਲ ਘਟ ਹੁੰਦੀ ਹੈ। ਬਾਣੀ ਵਿਚ ਲਿਖਿਆ ਹੈ ਦੂਖ ਰੋਗ ਸੰਤਾਪ ਉਤਰੇ ਸੁਣੀ ਸਾਚੀ ਬਾਣੀ ਤਾਂ ਅਗੇ ਇਹ ਵੀ ਲਿਖਿਆ ਹੈ "ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ" ਇਸ ਗਲ ਨੂੰ ਕਿੰਨੇ ਕੁ ਲੋਗ ਮੰਨਦੇ ਹਨ। ਬਾਣੀ ਨੂੰ ਗਲਤ ਪੜ੍ਹਣ ਦਾ ਰਿਵਾਜ ਵੀ ਵਧ ਰਿਹਾ ਹੈ ਅਤੇ ਰਿਕਾਰਡਾਂ ਵਿਚ ਗਲਤ ਤੁਕਾਂ ਪੜੀਆਂ ਜਾਂਦੀਆਂ ਹਨ। ਸਾਡੇ ਇਤਿਹਾਸ ਵਿਚ ਇਹ ਗਲ ਹੈ ਕਿ "ਕੋ ਜਾਣੇ" ਦੀ ਥਾਂ "ਕੇ ਜਾਣੇ" ਪੜ੍ਹਣ ਵਾਲੇ ਨੂੰ ਚਪੇੜਾਂ ਮਾਰੀਆਂ। ਪਰ ਰਿਕਾਰਡਾਂ ਤੇ ਨਿਤ ਗਲਤ ਤੁਕਾਂ ਪੜੀਆਂ ਜਾਂਦੀਆਂ ਹਨ।

ਜੇ ਕੋਈ ਗਲ ਸੋਹਣੇ ਅਤੇ ਸੋਨੇ ਉਤੇ ਉਕਰੇ ਸ਼ਬਦਾਂ ਵਿਚ ਲਿਖ ਕੇ ਲਾ ਦਿਤੀ ਜਾਵੇ ਪਰ ਉਹ ਕੰਮ ਕੀਤਾ ਨਾ ਜਾਵੇ ਤਾਂ ਲਿਖਣ ਦਾ ਕੋਈ ਮਤਲਭ ਨਹੀਂ ਰਹਿ ਜਾਂਦਾ। ਜਿਵੇਂ ਬਾਹਰ ਇਮਾਰਤੀ ਲਕੜੀ ਦਾ ਬੋਰਡ ਲਾਇਆ ਹੋਵੇ ਅਤੇ ਅੰਦਰ ਮੋਟਰ ਪਾਰਟਸ ਦੀ ਦੁਕਾਨ ਹੋਵੇ।

ਅਸੀਂ ਸਰਬਤ ਦੇ ਭਲੇ ਦੀ ਗਲ ਕਹਿੰਦੇ ਹਾਂ ਪਰ ਸਮਾਂ ਭਿਆਨਕ ਹੈ। ਇਕਠ ਦੀਆਂ ਤਾਕਤਾਂ ਟੁਟਦੀਆਂ ਹਨ ਅਤੇ ਵੱਖਵਾਦ ਦੀਆਂ ਤਗੜੀਆਂ ਹੋ ਰਹੀਆਂ ਹਨ। ਫਿਰਕਿਆਂ ਦੀ ਦੂਸਰੇ ਫਿਰਕਿਆਂ ਨਾਲ ਲੜਾਈ ਫਿਰ ਫਿਰਕਿਆਂ ਦੀ ਆਪਸ ਵਿਚ। ਨਾਮਧਾਰੀ-ਨਾਮਧਾਰੀ; ਅਕਾਲੀ ਅਕਾਲੀ ਅਤੇ ਇਹ ਸਾਰੇ ਆਪਸ ਵਿਚ ਲੜਦੇ ਹਨ। ਖਹਿ ਖਹਿ ਜਲਹਿ ਬਾਂਸ ਅੰਗਿਆਰਾ ਵਾਲੀ ਗੱਲ ਹੋ ਗਈ ਹੈ।

ਅਸੀਂ ਇਥੇ ਬੁਰਾਈਆਂ ਛੱਡਕੇ ਜਾਈਏ। ਕਬੀਰ ਜੀ ਨੇ ਕਿਹਾ ਹੈ ਕਬੀਰ "ਸਭਿ ਤੇ ਹਮ ਬੁਰੇ।" ਅਸੀਂ ਸਭੇ ਸਾਂਝੀਵਾਲ ਦੀ ਗਲ ਮੰਨੀਏ। ਜੇ "ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬਤ ਕਾ ਭਲਾ" ਦਾ ਅਸੂਲ ਅਪਨਾਈਏ ਤਾਂ ਸਾਰੀ ਗਲ ਮੁਕ ਜਾਂਦੀ ਹੈ"...

ਯੂ. ਕੇ. ਵਿਚ ਵਸਦੀ ਬਹੁਗਿਣਤੀ ਰਾਮਗੜ੍ਹੀਆ ਬਰਾਦਰੀ ਨੂੰ ਮੁਖਾਤਬ ਹੁੰਦਿਆਂ ਸਤਿਗੁਰੂ ਜੀ ਨੇ ਫਰਮਾਇਆ ਸੀ ਕਿ ਜਿਸ ਕੁਲ ਵਿਚ ਮੈਂ ਜਨਮ ਲਿਆ ਹੈ ਉਥੇ ਗਰੀਬੀ ਨਹੀਂ ਆਵੇਗੀ। ਜਿਸ ਨੇ ਇਸ ਬਰਾਦਰੀ ਨੂੰ ਤਗੜਿਆਂ ਕੀਤਾ ਹੈ ਉਸ ਨੂੰ ਭੁਲਾਉਣਾ ਨਹੀਂ ਚਾਹੀਦਾ। ਸਤਿਗੁਰੂ ਰਾਮ ਸਿੰਘ ਮਹਾਰਾਜ ਦੀ ਤਸਵੀਰ ਘਰ ਘਰ ਹੋਣੀ ਚਾਹੀਦੀ ਹੈ ਭਾਵੇਂ

ਥਲੇ ਕੁਝ ਲਿਖਿਆ ਹੋਵੇ ਜਾਂ ਨਾ ਲਿਖਿਆ ਹੋਵੇ।

ਸਾਡਾ ਨਾਮ ਨਾਮਧਾਰੀ ਰਹਿ ਗਿਆ ਹੈ ਜਿਵੇਂ ਕਿਸੇ ਮਾੜੇ ਆਦਮੀ ਨੂੰ ਪਹਿਲਵਾਨ ਆਖਿਆ ਜਾਵੇ। ਤਗੜੇ ਹੋ ਕੇ ਨਾਮ ਸਿਮਰਨ ਕਰੋ। ਆਪਸ ਵਿਚ ਪ੍ਰੇਮ ਪਿਆਰ ਰਖੋ। ਕਦੇ ਸਾਰੇ ਲੋਕ ਇਕਠੇ ਹੋ ਕੇ ਜਾਪ ਕਰਿਆ ਕਰੋ। ਨਾਮ ਜਪਣਾ ਇਕਲਿਆਂ ਵੀ ਚੰਗਾ ਹੈ ਪਰ ਸਾਧ ਸੰਗਤ ਵਿਚ ਜਪਣਾ ਬਹੁਤ ਮਹੱਤਵਪੂਰਨ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ—

ਕਾਹੂ ਦਸ਼ਾ ਕੋ ਪਵਨ ਗਵਨ ਕੈ ਬਰਖਾ ਹੈ
ਕਾਹੂ ਦਸ਼ਾ ਕੋ ਪਵਨ, ਬਾਦਰ ਬਿਲਾਤ ਹੈ
ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ
ਕਾਹੂ ਜਲ ਪਾਨ੍ ਬਿਆਪੈ ਬ੍ਰਿਥਾ ਬਿਲਲਾਤ ਹੈ।
ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਬਿਧ ਕਰੈ
ਕਾਹੂ ਗ੍ਰਿਹ ਕੀ ਅਗਨਿ ਭਵਨ ਜਰਾਤ ਹੈ।
ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ
ਕਾਹੂ ਕੀ ਸੰਗਤਿ ਮਿਲ ਜਮਪੁਰਿ ਜਾਤ ਹੈ।

ਪਰਿਵਾਰ ਵਾਸਤੇ ਦੇਸ਼ ਛੱਡਿਆ ਹੈ, ਧਰਮ ਨਹੀਂ ਛਡਣਾ ਚਾਹੀਦਾ।

ਜਿਥੇ ਦੀਵਾਨ ਲਗੇ, ਆਸਾ ਦੀ ਵਾਰ ਲਗੇ ਕੀਰਤਨ ਹੋਵੇ, ਆਪਣੇ ਗੁਰੂ ਦਾ ਅਸਥਾਨ ਸਮਝ ਕੇ ਚਲੇ ਜਾਓ...''

**ਸਤਿਗੁਰੂ ਜੀ ਦੇ ਸ਼ੁਭ ਪਰਵਚਨਾਂ ਬਾਅਦ—** ਅਰਦਾਸ ਉਪਰੰਤ ਦੀਵਾਨ ਦੀ ਸਮਾਪਤੀ ਹੋਈ ਅਤੇ ਬਾਹਰ ਸੰਗਤਾਂ ਨੇ ਕੇ. ਜੀ. ਬ੍ਰਦਰਜ਼ ਵਲੋਂ ਹਾਜ਼ਰ ਕੀਤਾ ਲੰਗਰ ਛਕਿਆ। ਸਤਿਗੁਰੂ ਜੀ ਲੀਡਜ਼ ਦੀਆਂ ਸੰਗਤਾਂ ਦੇ ਘਰੀਂ ਚਰਨ ਪਾਏ ਅਤੇ ਕੁਝ ਘਰਾਂ ਵਿਚ ਸਵੇਰੇ ਦਰਸ਼ਨ ਦਿਤੇ। ਰਾਤ ਸ: ਸਤਿਨਾਮ ਸਿੰਘ ਭਾਰਜ ਦੇ ਘਰ ਸੁਖਮਈ ਰਾਤ ਬਤੀਤ ਕਰਕੇ ਲੇਖਕ ਸਵੇਰੇ ਜਦੋਂ ਦੀਵਾਨ ਅਸਥਾਨ ਪੁਜਾ ਤਾਂ ਜਥੇਦਾਰ ਗਿਆਨ ਸਿੰਘ ਜੀ ਦਾਨ ਸਿੰਘ ਵਾਰ ਦਾ ਕੀਰਤਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਰ ਰਹੇ ਸਨ।

ਸਤਿਗੁਰੂ ਜੀ ਨੇ ਸ਼ਬਦ ਗਾਵਿਆ:

ਨਾ ਓਹਿ ਮਰਹਿ ਨਾ ਠਾਗੇ ਜਾਹਿ।
ਜਿਨ ਕੈ ਰਾਮੁ ਵਸੈ ਮਨ ਮਾਹਿ

ਕੁਝ ਸਮੇਂ ਬਾਅਦ:

ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨਾ ਜਾਇ
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਏ

ਸਤਿਗੁਰੂ ਜੀ ਨੇ ਵਾਰ ਦੇ ਕੀਰਤਨ ਦੀ ਸਮਾਪਤੀ ਤੇ ਸੰਖੇਪ ਜਿਹੇ ਪਰਵਚਨਾਂ ਦੁਆਰਾ ਉਪਦੇਸ਼ ਦਿਤਾ ਕਿ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ। ਬੱਚਿਆਂ ਦੇ ਜਨਮ ਤੋਂ ਲੈ ਕੇ ਉਹਨਾਂ ਦੇ ਹਿੱਸੇ ਦਾ ਸਿਮਰਨ ਵੀ ਕਰਿਆ ਕਰੋ ਅਤੇ ਵਡੇ ਹੋਣ ਤੇ ਉਹਨਾਂ ਨੂੰ ਆਪ ਸਿਮਰਨ ਦੀ ਪ੍ਰੇਰਨਾ ਦਿਓ। ਪ੍ਰਤੀ ਘਰ ਇਕ ਸਾਧਾਰਨ ਪਾਠ ਆਦਿ ਸ੍ਰੀ ਗਰੰਥ ਸਾਹਿਬ ਦਾ ਪ੍ਰਤੀ ਮਹੀਨਾ ਜ਼ਰੂਰ ਕਰੋ. (ਚਲਦਾ)

---

## ਸੁਖਦੇਵ ਕਲਿਨਕ ਦਾ ਉਦਘਾਟਨ

—**ਡਾ: ਅਜਮੇਰ ਸਿੰਘ** ਨੇ ਐਮ. ਬੀ. ਬੀ. ਐਸ. ਦੀ ਡਿਗਰੀ ਲੈ ਕੇ ਪਟੇਲ ਹਸਪਤਾਲ ਵਿਚ ਟਰੇਨਿੰਗ ਲੈਣ ਉਪਰੰਤ ਆਪਣੇ ਸਵਰਗਵਾਸੀ ਪਿਤਾ (ਨਰੈਬੀ ਵਾਲੇ) ਜੀ ਦੀ ਯਾਦ ਵਿਚ ਸੁਖਦੇਵ ਕਲਿਨਿਕ ਸਥਾਪਨਾ ਰਣਜੀਤ ਨਗਰ ਜਲੰਧਰ ਵਿਚ ਕੀਤੀ। ਸੰਤ ਬਲਵੰਤ ਸਿੰਘ ਜੀ ਨੇ ਘਰ ਦੀਵਾਨ ਵੀ ਲਾਇਆਂ। ੨੨ ਜੁਲਾਈ ੧੯੯੪ ਨੂੰ ਡਾ: ਐਸ. ਕੇ. ਸ਼ਰਮਾ (ਸਰਜੀਕਲ ਸਪੈਸ਼ਲਿਸਟ ਪਟੇਲ ਹਸਪਤਾਲ) ਨੇ ਕਲਿਨਿਕ ਦਾ ਵਿਧੀਵਤ ਉਦ-ਘਾਟਨ ਕੀਤਾ ਇਸ ਸਮੇਂ ਸਾਹਿਬ ਵਲੋਂ, ਸ੍ਰੀ ਜੀਵਨ ਨਗਰ ਵਿਦਿਆਲ਼ਾ, ਸਤਿਜੁਗ, ਲੰਗਰ ਸ੍ਰੀ ਭੈਣੀ ਸਾਹਿਬ ਨਾਮਧਾਰੀ ਗੁਰਦਵਾਰਾ ਬਸਤੀ ਭੂਰੇ ਖਾਂ ਅਤੇ ਸੈਂਟਰਲ ਟਾਊਨ ਜਲੰਧਰ ਗੁਰਦੁਆਰਾ ਪੁਲੀਸ ਲਾਈਨਜ਼ ਅਤੇ ਅਤੇ ਰਣਜੀਤ ਨਗਰ ਜਲੰਧਰ ਨੂੰ ਸਹਾਇਤਾ ਦੇਣਦੇ ਨਾਲ ਨਾਲ ੨੧/-ਰੁਪੈ ਵਰਿਆਮ ਵਾਸਤੇ ਸਹਾਇਤਾ ਕਢੀ. ਡਾ: ਅਜਮੇਰ ਸਿੰਘ ਪਟੇਲ ਹਸਪਤਾਲ ਦੇ ਸਾਬਕ ਮੈਡੀਕਲ ਅਫਸਰ ਹਨ ਅਤੇ ਅਜ ਕਲ੍ਹ ਰਾਇ ਸਾਲਿਗ ਰਾਮ ਸੋਂਧੀ ਖਰਾਇਤੀ ਹਸਪਤਾਲ ਵਿਚ ਵੀ ਸੇਵਾ ਕਰ ਰਹੇ ਹਨ। ਇਹਨਾਂ ਦੀ ਕਾਮਯਾਬੀ ਵਾਸਤੇ ਵਰਿਆਮ ਵਲੋਂ ਅਰਦਾਸ ਹੈ।

# ਵਰਿਆਮ ਲਈ ਸਹਿਯੋਗ

### ਸ: ਭਜਨ ਸਿੰਘ ਰੀਹਲ

—ਲੀਡਜ਼ (ਬਰਤਾਨੀਆ) ਨਿਵਾਸੀ ਸ: ਭਜਨ ਸਿੰਘ ਰੀਹਲ ਦੇ ਸਪੁਤਰ ਸ: ਬਲਵਿੰਦਰ ਸਿੰਘ ਦਾ ਅਨੰਦ ਕਾਰਜ ਬੀਬੀ ਕਮਲਜੀਤ ਕੋਰ ਸਪੁਤਰੀ ਸੰਤ ਬਲਵੰਤ ਸਿੰਘ ਰੂਪ ਰਾਇ (ਬਰਮਿੰਘਮ) ਨਾਲ ਮਿਤੀ ੩ ਜੂਨ ੧੯੯੪ ਨੂੰ ਈਸਟਹੈਮ ਲੰਡਨ ਦੇ ਨਾਮਧਾਰੀ ਗੁਰਦੁਆਰੇ ਵਿਚ ਹੋਇਆ। ਇਸ ਸ਼ੁਭ ਅਵਸਰ ਤੇ ਰੀਹਲ ਜੀ ਵਲੋਂ ਪੰਜ ਪੌਂਡ ਦੀ ਸਹਾਇਤਾ ਵਰਿਆਮ ਵਾਸਤੇ ਕਢੀ ਗਈ।

### ਸ: ਜੁਗਿੰਦਰ ਸਿੰਘ ਨਾਗੀ

—ਦਿਲੀ ਵਾਲੇ ਮਹੰਤ ਗੁਰਬਖਸ਼ ਸਿੰਘ ਨਾਗੀ ਦੀ ਪੋਤਰੀ ਅਤੇ ਸ: ਜੁਗਿੰਦਰ ਸਿੰਘ ਨਾਗੀ ਦੀ ਸਪੁਤਰੀ ਬੀਬੀ ਨਵਿੰਦਰ ਕੌਰ ਦਾ ਅਨੰਦ ਕਾਰਜ ਸ: ਬਲਵਿੰਦਰ ਸਿੰਘ ਸਪੁਤਰ ਸ: ਰਤਨ ਸਿੰਘ ਰਿਅੰਤ ਸਾਊਥਾਲ (ਲੰਡਨ) ਨਾਲ ਮਿਤੀ ੨੩ ਅਪਰੈਲ ੧੯੯੪ ਨੂੰ ਹੋਲੇ ਮਹੱਲੇ ਦੇ ਅਵਸਰ ਤੇ ਬਰਮਿੰਘਮ (ਯੂ. ਕੇ.) ਵਿਚ ਹੋਇਆ। ਵਰਿਆਮ ਵਾਸਤੇ ਬੀਬੀ ਜੀ ਦੇ ਪਿਤਾ ਸ: ਜੁਗਿੰਦਰ ਸਿੰਘ ਜੀ ਨਾਗੀ ਵਲੋਂ ਗਿਆਰਾਂ ਪੌਂਡ ਸਹਾਇਤਾ ਭੇਜੀ ਗਈ।

**ਸੰਤ ਮਹਿੰਦਰ ਸਿੰਘ** ਭਮਰਾ ਡੁਬਈ ਤੋਂ ਭਾਰਤ ਰਾਹੀਂ ਇੰਗਲੈਂਡ ਵਿਖੇ ਹੋਲਾ ਮਹੱਲਾ ਪੁਰਬ ਦੇਖਣ ਵਾਸਤੇ ਵਿਸ਼ੇਸ਼ ਤੌਰ ਤੇ ਪਧਾਰੇ। ਵਰਿਆਮ ਵਾਸਤੇ ਉਹਨਾਂ ੫ ਪੌਂਡ ਦਾ ਸਹਿਯੋਗ ਦੇ ਕੇ ਪਿਆਰ ਜਤਾਇਆ।

—**ਸ: ਸਾਧੂ ਸਿੰਘ** ਸੰਤ ਨਗਰ ਨਵੀਂ ਦਿਲੀ ਵਰਿਆਮ ਵਾਸਤੇ ੧੫ ਰੁ: ਦੀ ਸਹਾਇਤਾ ਭੇਜਦੇ ਹਨ।

### ਸੰਤ ਅਨੰਤਾ ਸਿੰਘ

—ਨਾਮਧਾਰੀ ਕਾਟ ਦੇ ਕਪੜਿਆਂ ਦੀ ਕਟਾਈ ਸਿਲਾਈ ਦੇ ਮਾਹਰ ਬਜ਼ੁਰਗ ਸੰਤ ਅਨੰਤਾ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਾਲਿਆਂ ਦੇ ਸਪੁਤਰ ਸ: ਹਰਬੰਸ ਸਿੰਘ, ਨਵੀਂ ਦਿਲੀ ਵਿਸ਼ਨੂ ਗਾਰਡਨ ਵਿਖੇ ੨੦ ਮਾਰਚ ਨੂੰ ਪੂਰੇ ਹੋ ਗਏ ਸਨ ਉਹਨਾਂ ਨਮਿਤ ਪਾਠ ਦਾ ਭੋਗ ੧ ਅਪਰੈਲ ਨੂੰ ਪਾਇਆ ਗਿਆ। ਵਰਿਆਮ ਵਾਸਤੇ ੧੫ ਰੁ: ਸਹਾਇਤਾ ਦਿਤੀ ਗਈ।

—**ਸ: ਸੂਰਤ ਸਿੰਘ ਜੀ ਜੌੜਾਪੁਲ** ਜਲੰਧਰ ਵਾਲਿਆਂ ਆਪਣੀ ਇਕ ਹੋਰ ਲਕੜੀ ਦੇ ਕੰਮ ਦੀ ਦੁਕਾਨ ਕਿਸ਼ਨਪੁਰਾ ਵਿਖੇ ਸਥਾਪਤ ਕੀਤੀ। ਮਹੂਰਤ ਸਮੇਂ ੧੦/- ਸਹਾਇਤਾ ਵਰਿਆਮ ਵਾਸਤੇ ਕੱਢੀ ਗਈ।

—**ਸ: ਹਜ਼ੂਰ ਸਿੰਘ ਜੀ ਜੌੜਾਪੁਲ** ਜਲੰਧਰ ਵਾਲਿਆਂ ਆਪਣੇ ਸਪੁਤਰਾਂ ਜਸਬੀਰ ਸਿੰਘ, ਦਲਜੀਤ ਸਿੰਘ, ਪ੍ਰੇਮ ਸਿੰਘ ਦੀ ਦੁਕਾਨ (ਲਕੜੀ ਦੇ ਇਮਾਰਤੀ ਕੰਮ ਵਾਲੀ) ਦੇ ਮਹੂਰਤ ਸਮੇਂ ਵਰਿਆਮ ਵਾਸਤੇ ਗਿਆਰਾਂ ਰੁਪਏ ਦੀ ਸਹਾਇਤਾ ਭੇਜੀ ਹੈ।

—**ਸ: ਬਲਬੀਰ ਸਿੰਘ ਭੱਟੀ** ਨਾਮਧਾਰੀ ਕਾਲੋਨੀ ਰਮੇਸ਼ ਨਗਰ ਤੋਂ ਐਫ-੨੪੭ ਮਾਨਸਰੋਵਰ ਗਾਰਡਨ ਨਵੀਂ ਦਿਲੀ-੧੫ ਆਪਣੀ ਨਵੀਂ ਕੋਠੀ ਵਿਚ ਚਲੇ ਗਏ ਹਨ। ਵਰਿਆਮ ਵਾਸਤੇ ੧੦੦/- ਰੁ: ਪਿਆਰ ਭੇਟ ਭੇਜਦੇ ਹਨ।

### ਸ: ਰਮਨੀਕ ਸਿੰਘ

—ਵਰਿਆਮ ਦੇ ਪਰਮ ਸਨੇਹੀ ਸ: ਰਮਨੀਕ ਸਿੰਘ ਜੀ ਟੈਲੀਵੀਯਨ ਸੈਂਟਰ ਕਰੋਲ ਬਾਗ ਨਵੀਂ ਦਿਲੀ ਵਾਲਿਆਂ ਦੇ ਪੂਜ ਮਾਤਾ ਜੀ ਇਸ ਸੰਸਾਰ ਦੀ ਯਾਤਰਾ ਪੂਰੀ ਕਰਕੇ ਗੁਰਚਰਨਾਂ ਵਿਚ ਜਾ ਬਿਰਾਜੇ ਹਨ। ਉਹਨਾਂ ਦੀ ਜੀਵ ਆਤਮਾਂ ਨਮਿਤ ਰਖੇ ਪਾਠ ਦੇ ਭੋਗ ਦੇ ਅਵਸਰ ਤੇ ਜਥੇਦਾਰ ਸੇਵਾ ਸਿੰਘ ਜੀ ਨੇ ਜੱਥੇ ਸਾਹਿਤ ਵੈਰਾਗਮਈ ਕੀਰਤਨ ਕੀਤਾ। ਇਸ ਅਵਸਰ ਤੇ ਵਰਿਆਮ ਵਾਸਤੇ ੫੧/- ਰੁ: ਸ਼ਰਧਾ ਸਾਹਿਤ ਕੱਢੇ ਗਏ।

—**ਸ: ਮਹਿੰਦਰ ਸਿੰਘ ਲੁਹਾਨਾਂ ਵਾਲਿਆਂ** ਬਸਤੀ ਭੂਰੇ ਖਾਂ ਜਲੰਧਰ ਵਿਖੇ ਅਪਣੇ ਘਰ ਸੰਤ ਬਲਵੰਤ ਸਿੰਘ ਜੀ ਦਾ ਦੀਵਾਨ ਲਗਵਾਇਆ। ਇਸ ਅਵਸਰ ਤੇ ੨੧/- ਰੁਪੈ ਵਰਿਆਮ ਨੂੰ ਪਿਆਰ ਸਹਿਤ ਭੇਟ ਕੀਤੇ।

—**ਸ: ਸੂਰਤ ਸਿੰਘ ਜੀ** ਪ੍ਰੀਤਨਗਰ ਜਲੰਧਰ ਵਾਲਿਆਂ ਅਪਣੇ ਗ੍ਰਹਿ ਵਿਖੇ ਸਾਧ ਸੰਗਤ ਦੇ ਚਰਨ ਪਵਾਏ। ਸੰਤ ਬਲਵੰਤ ਸਿੰਘ ਜੀ ਨੇ ਕੀਰਤਨ ਕੀਤਾ। ਵਰਿਆਮ ਵਾਸਤੇ ਗਿਆਰਾਂ ਰੁਪਏ ਪਿਆਰ ਵਜੋਂ ਕੱਢੇ ਗਏ।

(ਧਨਵਾਦ)

Registered No. NW/JL—97 MONTHLY WARIAM July, August 1984
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼ ; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।

**Monthly WARIAM, Ladowali Road, Jalandhar-144001.**